


ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਵੈਸਾਖ-ਜੇਠ, ਨਾਨਕਸ਼ਾਹੀ ੫੪੦ ਮਈ 2008

ਜਿਲਦ ੫੨ ਅੰਕ ੨

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐਡ.*



## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ 'ਤੇ ਦਫ਼ਤਰੀ ਸਮੇਂ ਦੌਰਾਨ 10 ਤੋਂ 4 ਵਜੇ ਤਕ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਜਾਂ ਮੋ: 98148-98001 'ਤੇ ਸੰਪਰਕ ਕੀਤਾ ਜਾ ਸਕਦਾ ਹੈ ਜੀ।**

Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

ਗੁਰਬਾਣੀ ਵਿਚਾਰ

# ਭਗਤਾ ਕੀ ਚਾਲ ਨਿਰਾਲੀ

*ਭਗਤਾ ਕੀ ਚਾਲ ਨਿਰਾਲੀ॥*
*ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥*
*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥*
*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥*
*ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥*
*ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥* *(ਪੰਨਾ ੯੧੮)*

ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਰਾਮਕਲੀ ਰਾਗ ’ਚ ਦਰਜ ਅਨੰਦ ਸਾਹਿਬ ਦੀ ਇਸ ਪਾਵਨ ਪਉੜੀ ਦੇ ਅੰਦਰ ਪਰਮਾਤਮਾ ਦੀ ਭਗਤੀ ’ਚ ਰੱਤੇ ਭਗਤ-ਜਨਾਂ ਦੀ ਉੱਚੀ-ਸੁੱਚੀ ਰੂਹਾਨੀ ਬਿਰਤੀ, ਆਤਮਿਕ ਉੱਚਤਾ ਅਤੇ ਸ਼ੁੱਧ ਨੈਤਿਕ ਰਹਿਣੀ ਦਰਸਾਉਂਦੇ ਹਨ।

ਸ੍ਰੀ ਗੁਰੂ ਅਮਰਦਾਸ ਜੀ ਫ਼ਰਮਾਨ ਕਰਦੇ ਹਨ ਕਿ ਪ੍ਰਭੂ-ਭਗਤੀ ’ਚ ਲੱਗੇ ਇਨਸਾਨ ਵਿਚ ਆਮ ਸੰਸਾਰਿਕ ਲੋਕਾਂ ਨਾਲੋਂ ਵੱਖਰੇ ਹੀ ਗੁਣ ਹੁੰਦੇ ਹਨ। ਕਿਉਂਕਿ ਨਿਰਾਲੀ ਤਰ੍ਹਾਂ ਜੀਵਨ-ਮਾਰਗ ਉੱਪਰ ਚੱਲਦਿਆਂ ਸੰਸਾਰਿਕ ਬਿਰਤੀ ਤੋਂ ਉਚੇਰੇ ਉੱਠ ਕੇ ਵਿਚਰਨਾ ਉਨ੍ਹਾਂ ਦਾ ਕੁਦਰਤੀ ਸੁਭਾਅ ਹੁੰਦਾ ਹੈ।

ਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਭਗਤ-ਜਨ ਲੋਭ-ਲਾਲਚ ਦੀ ਬਿਰਤੀ ਤੋਂ ਨਿਰਲੇਪ ਹੁੰਦੇ ਹਨ। ਉਹ ਤ੍ਰਿਸ਼ਨਾ ਤੋਂ ਉਤਾਂਹ ਉੱਠ ਜਾਂਦੇ ਹਨ ਅਤੇ ਅਹੰਕਾਰ ਵੀ ਛੱਡ ਦਿੰਦੇ ਹਨ। ਉਹ ਪਰਮਾਤਮਾ ਦੇ ਨਾਮ ’ਤੇ ਉਸ ਦੀ ਭਗਤੀ ਦੇ ਰੰਗ ਜਾਂ ਅਸਰ ਵਿਚ ਮਸਤ ਰਹਿੰਦੇ ਹਨ।

ਸੱਚ ਦਾ ਰਾਹ ਕਿੰਨਾ ਔਖਾ ਹੈ, ਇਹ ਦਰਸਾਉਣ ਵਾਸਤੇ ਸਤਿਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਇਹ ਰਸਤਾ ਤਲਵਾਰ ਦੀ ਧਾਰ ਨਾਲੋਂ ਤਿੱਖਾ ਅਤੇ ਵਾਲ ਨਾਲੋਂ ਵੀ ਸੂਖ਼ਮ ਜਾਂ ਬਾਰੀਕ ਹੈ। ਇੰਨਾ ਔਖਾ ਰਾਹ ਕੋਈ ਐਵੇਂ ਨਹੀਂ ਅਪਣਾ ਸਕਦਾ ਅਤੇ ਨਿਭਾ ਸਕਦਾ। ਜਿਨ੍ਹਾਂ ਨੇ ਸੱਚੇ ਗੁਰੂ ਦੀ ਮਿਹਰ ਦਾ ਸਦਕਾ ਭਾਵ ਸੱਚੇ ਰੂਹਾਨੀ ਸਤਿਗੁਰੂ ਨਾਲ ਭੇਦ ਹੋਣ ਕਰਕੇ ਆਪਾ-ਭਾਵ/ਅਹੰ ਨੂੰ ਛੱਡ ਕੇ ਆਪਣੀ ਮੱਤ ਨੂੰ ਸਤਿਗੁਰੂ ਦੇ ਹਵਾਲੇ ਕਰ ਦਿੱਤਾ ਹੈ, ਉਹੀ ਇਸ ਔਖੀ ਘਾਟੀ ਨੂੰ ਪਾਰ ਕਰਦੇ ਹਨ। ਉਨ੍ਹਾਂ ਦੇ ਮਨ-ਅੰਤਰ ਵਿਚ ਸਿਰਫ਼ ਪਰਮਾਤਮਾ ਦੇ ਮਿਲਾਪ ਦੀ ਹੀ ਤਾਂਘ ਹੁੰਦੀ ਹੈ ਜੋ ਉਨ੍ਹਾਂ ਦੇ ਸਦਾ ਨਾਲ-ਨਾਲ ਰਹਿੰਦੀ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਇਹ ਕਹਿਣ ਵਾਲੀ ਗੱਲ ਹੈ ਭਾਵ ਸੱਚੀ ਹਕੀਕੀ ਸੱਚਾਈ ਹੈ ਕਿ ਪਰਮਾਤਮਾ ਦੇ ਭਗਤ-ਜਨਾਂ ਦੀ ਸ਼ੋਭਾ ਹਰ ਜੁਗ ’ਚ ਅਟੱਲ ਰਹਿੰਦੀ ਹੈ। ■

ਸੰਪਾਦਕੀ

# ਭਗਤੀ ਲਹਿਰ ਤੇ ਇਸ ਦੇ ਕਦਰਦਾਨ

ਭਗਤੀ ਸਰਬ-ਸ਼ਕਤੀਮਾਨ ਪਰਮਾਤਮਾ ਦਾ ਚਿੰਤਨ ਤੇ ਮਨਨ ਹੈ। ਸਰਬ-ਸ਼ਕਤੀਮਾਨ ਦਾ ਚਿੰਤਨ ਤੇ ਮਨਨ ਸਿਰਫ਼ ਤੇ ਸਿਰਫ਼ ਮਨੁੱਖਾ ਜਨਮ 'ਚ ਹੀ ਸੰਭਵ ਸਵੀਕਾਰਿਆ ਜਾਂਦਾ ਹੈ ਅਤੇ ਮਨੁੱਖਾ ਜਨਮ ਪਰਮਾਤਮਾ ਦੇ ਮਿਲਾਪ ਦਾ ਇੱਕੋ-ਇਕ ਸੁਅਵਸਰ ਹੈ ਅਤੇ ਉਸ ਮਿਲਾਪ ਦਾ ਸਾਧਨ ਪ੍ਰਭੂ-ਭਗਤੀ ਅਤੇ ਉਸ ਦਾ ਨਾਮ ਚਿਤ ਵਿਚ ਵਸਾਉਣਾ ਹੀ ਹੈ।

ਭਗਤੀ ਅਤੇ ਤਪੱਸਿਆ ਵਿਚ ਬਹੁਤ ਫ਼ਰਕ ਹੈ, ਜਿਸ ਨੂੰ ਕਈ ਵਾਰ ਲੋੜੀਂਦੇ ਰੂਪ 'ਚ ਜਦੋਂ ਨਿਖੇੜਿਆ ਨਹੀਂ ਜਾ ਸਕਦਾ ਤਾਂ ਭਰਮ-ਭੁਲੇਖੇ ਉਤਪੰਨ ਹੋ ਸਕਦੇ ਹਨ। ਕਈ ਭਗਤ ਸਾਹਿਬਾਨ ਦੇ ਮੁੱਢਲੇ ਵਿਕਾਸ-ਪੜਾਅ 'ਚ ਤਪੱਸਿਆ ਦ੍ਰਿਸ਼ਟੀਗੋਚਰ ਹੁੰਦੀ ਹੈ ਪਰ ਇਕ ਪੜਾਅ 'ਤੇ ਭਗਤੀ ਦਾ ਰੰਗ ਉਜਾਗਰ ਹੁੰਦਾ ਨਜ਼ਰ ਆਉਂਦਾ ਹੈ। ਭਗਤੀ ਅਤੇ ਤਪੱਸਿਆ ਵਿਚਕਾਰਲਾ ਫ਼ਰਕ ਸਮਝਣ ਵਾਸਤੇ ਭਗਤੀ ਨੂੰ ਪ੍ਰੇਮਾ-ਭਗਤੀ ਕਰਕੇ ਵੀ ਉਲੇਖ ਅਧੀਨ ਲਿਆਂਦਾ ਜਾਂਦਾ ਹੈ।

ਪ੍ਰੇਮਾ-ਭਗਤੀ ਇਕ ਅਜਿਹੀ ਕਾਰਗਰ ਜੁਗਤ ਹੈ ਜੋ ਨਾ ਕੇਵਲ ਕਰਨ ਵਾਲੇ ਨੂੰ ਹੀ ਸਗੋਂ ਉਸ ਦੇ ਆਲੇ-ਦੁਆਲੇ ਦੇ ਸਮਾਜ, ਸਮੁਦਾਇ, ਭਾਈਚਾਰੇ ਨੂੰ ਵੀ ਬਹੁਭਾਂਤੀ ਉਲਝਣਾਂ ਤੋਂ ਬਚਾਉਣ ਅਤੇ ਉੱਚੀਆਂ ਰੂਹਾਨੀ ਅਤੇ ਸਦਾਚਾਰਕ ਮੰਜ਼ਲਾਂ ਸਰ ਕਰਨ ਦੀ ਸਮਰੱਥਾ ਪ੍ਰਦਾਨ ਕਰ ਸਕਦੀ ਹੈ। ਜਦੋਂ ਸਾਡੇ ਦੇਸ਼ 'ਚ ਸਾਡੇ ਹਿੰਦੋਸਤਾਨੀ ਮੂਲ ਦੇ ਰਾਜੇ, ਮਹਾਰਾਜੇ ਅਤੇ ਸਮਰਾਟ ਆਪਣੇ ਮੂਲ ਕਰਤੱਵਾਂ ਤੋਂ ਬੇਮੁਖ ਹੋਏ ਤਾਂ ਬਾਹਰੀ ਹਮਲਾਵਰਾਂ ਦੇ ਹਮਲੇ ਹੋਣੇ ਅਸੁਭਾਵਿਕ ਨਹੀਂ ਸਨ। ਸਾਡੇ ਪੂਰਵਜਾਂ ਨੂੰ ਬਾਹਰੀ ਹਮਲਿਆਂ ਦੀ ਇੰਨੀ ਸਖ਼ਤ ਮਾਰ ਸਹਿਣੀ ਪਈ ਕਿ ਉਨ੍ਹਾਂ ਦੀ ਹਾਲਤ ਅਸਹਿ ਹੋ ਗਈ। ਇਨ੍ਹਾਂ ਬਾਹਰੀ ਹਮਲਿਆਂ ਦੀ ਮਾਰ ਪੈਣ ਤੋਂ ਪਹਿਲਾਂ ਮਨੂੰਵਾਦੀਆਂ ਨੇ ਹਿੰਦੋਸਤਾਨੀ ਸਮਾਜ ਨੂੰ ਜਾਤ-ਪਾਤ, ਊਚ-ਨੀਚ, ਛੂਤ-ਛਾਤ ਅਤੇ ਕਰਮਕਾਂਡ ਦੇ ਮਹਾਂ ਜਾਲ ਵਿਚ ਬਹੁਤ ਬੁਰੀ ਤਰ੍ਹਾਂ ਉਲਝਾਇਆ ਹੋਇਆ ਸੀ। ਤਥਾਕਥਿਤ ਧਰਮ ਆਗੂਆਂ ਨੇ ਆਪਣੀ ਉਦਰ ਪੂਰਤੀ, ਆਪਣੇ ਸੁਖ-ਆਰਾਮ ਅਤੇ ਐਸ਼ੋ-ਇਸ਼ਰਤ ਨੂੰ ਯਕੀਨੀ ਅਤੇ ਸਦੀਵੀ ਬਣਾਉਣ ਵਾਸਤੇ ਬਾਕੀ ਸਭ ਸ਼੍ਰੇਣੀਆਂ ਦੀ ਲੁੱਟ-ਖਸੁੱਟ ਦਾ ਇਕ ਤਾਣਾ-ਬਾਣਾ ਸਿਰਜ ਲਿਆ ਹੋਇਆ ਸੀ।

ਦੱਖਣ ਵਿਚ ਅਰੰਭ ਹੋਈ ਅਤੇ ਉੱਤਰੀ ਭਾਰਤ ਵਿਚ ਵਿਆਪਕ ਰੂਪ ਵਿਚ ਫੈਲੀ ਭਗਤੀ ਲਹਿਰ ਮੁੱਖ ਤੌਰ 'ਤੇ ਬਾਹਰੀ ਹਮਲਾਵਰਾਂ ਅਤੇ ਤਥਾਕਥਿਤ ਧਰਮ ਆਗੂਆਂ ਦੁਆਰਾ ਲੁੱਟੀ-ਪੁੱਟੀ ਲੋਕਾਈ ਦੇ ਦੁੱਖਾਂ-ਦਰਦਾਂ ਦਾ ਹੱਲ ਲੱਭਣ ਦਾ ਇਕ ਮਹਾਨ ਤੇ ਕਾਰਗਰ ਉੱਦਮ-ਉਪਰਾਲਾ ਸਵੀਕਾਰੀ ਜਾ ਸਕਦੀ ਹੈ। ਲੁੱਟੀ-ਪੁੱਟੀ ਤੇ ਹਾਰੀ-ਹੁੱਟੀ ਲੋਕਾਈ ਨੂੰ ਕੁਝ ਰਾਹਤ ਬਖਸ਼ਣ ਵਾਸਤੇ ਕੁਝ ਵਧੇਰੇ ਸਜੱਗ, ਵਧੇਰੇ ਚੇਤੰਨ ਅਤੇ ਵਧੇਰੇ ਸੰਵੇਦਨਸ਼ੀਲ ਲੋਕਾਂ ਨੇ ਅੱਗੇ ਆਉਣ ਦਾ ਹੌਸਲਾ ਦਿੱਤਾ। ਉਹ ਭਗਤਾਂ ਕਰਕੇ ਪ੍ਰਸਿੱਧ ਹੋਏ। ਉਨ੍ਹਾਂ ਨੂੰ ਲੋਕਾਈ ਦੇ ਦੁੱਖਾਂ-ਦਰਦਾਂ ਦਾ ਡੂੰਘਾ ਅਹਿਸਾਸ ਸੀ। ਪਰਮਾਤਮਾ ਦੀ ਪ੍ਰੇਮਾ-ਭਗਤੀ ਹੀ ਉਨ੍ਹਾਂ ਦਾ ਇਕ-ਮਾਤਰ ਪਰ ਅਤਿ ਨਿੱਗਰ ਆਸਰਾ ਸੀ। ਇਸੇ ਆਸਰੇ 'ਤੇ ਭਗਤੀ-ਲਹਿਰ ਓੜਕ ਨੂੰ ਦੁਖੀ ਲੋਕਾਈ ਨੂੰ ਪਰਮਾਤਮਾ ਦੀ ਓਟ ਪ੍ਰਦਾਨ ਕਰਵਾ ਕੇ ਉਸ ਦੀ ਕਾਇਆ-ਕਲਪ ਕਰਨ ਅਤੇ ਵੱਡਾ

*ਸਮਾਜ-ਸੁਧਾਰ ਲਿਆਉਣ 'ਚ ਸਫ਼ਲ ਹੋਈ। ਇਹ ਅਲੱਗ ਗੱਲ ਹੈ ਕਿ ਭਗਤੀ ਲਹਿਰ ਦੇ ਸੰਚਾਲਕਾਂ ਨੂੰ ਇਸ ਰਾਹ 'ਤੇ ਚੱਲਦਿਆਂ ਅਨੇਕਾਂ ਕਠਿਨਾਈਆਂ ਦਾ ਵੀ ਸਾਹਮਣਾ ਕਰਨਾ ਪਿਆ। ਜਿਹੜੇ ਭਗਤ ਸਾਹਿਬਾਨ ਤਥਾਕਥਿਤ ਨੀਵੀਆਂ ਜਾਤੀਆਂ ਦੇ ਪਰਵਾਰਾਂ ਨਾਲ ਸੰਬੰਧਿਤ ਸਨ, ਉਨ੍ਹਾਂ ਨੂੰ ਅਖੌਤੀ ਉੱਚ-ਜਾਤਾਂ ਦੇ ਕੁਝ ਸਾਧਨ-ਸੰਪੰਨ ਲੋਕਾਂ ਦੇ ਅਤੇ ਸਥਾਪਤ ਪੁਜਾਰੀ ਵਰਗ ਦੇ ਸਖ਼ਤ ਵਿਰੋਧ ਦਾ ਸਾਹਮਣਾ ਵੀ ਕਰਨਾ ਪਿਆ। ਪਰੰਤੂ ਓੜਕ ਨੂੰ ਭਗਤ ਸਾਹਿਬਾਨ ਦੀ ਹੀ ਜੈ-ਜੈਕਾਰ ਹੋਈ। ਦੋਖੀਆਂ ਨੂੰ ਮੂੰਹ ਦੀ ਖਾਣੀ ਪਈ। ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਵਿੱਚੋਂ ਇਸ ਸਬੰਧੀ ਠੋਸ ਹਕੀਕਤਾਂ ਜ਼ਾਹਰ ਹੁੰਦੀਆਂ ਦੇਖੀਆਂ ਸੁਣੀਆਂ ਜਾ ਸਕਦੀਆਂ ਹਨ।*

*ਉਂਵ ਜਿਹੜੇ ਭਗਤ ਸਾਹਿਬਾਨ ਤਥਾਕਥਿਤ ਉੱਚ ਜਾਤਾਂ ਨਾਲ ਸੰਬੰਧਤ ਸਨ, ਉਨ੍ਹਾਂ ਦਾ ਵੀ ਮਨੁੱਖ ਦੀ ਸਮਾਨਤਾ 'ਚ ਵਿਅਕਤੀਗਤ ਨਿਹਚਾ ਬੜਾ ਹੀ ਦ੍ਰਿੜ੍ਹ ਸੀ ਅਤੇ ਉਸ ਮੁਤਾਬਕ ਉਨ੍ਹਾਂ ਦੇ ਸਮਾਜਿਕ ਮੇਲ-ਮਿਲਾਪ ਦਾ ਦਾਇਰਾ ਵੀ ਬੜਾ ਹੀ ਵਿਆਪਕ ਸੀ। ਐਸੇ ਭਗਤ ਸਾਹਿਬਾਨ ਨੂੰ ਸਭ ਤੋਂ ਪਹਿਲਾਂ ਆਪਣੇ ਪਰਵਾਰਾਂ 'ਚ ਤਿੱਖਾ ਵਿਰੋਧ ਸਹਿਣ ਕਰਨਾ ਪਿਆ ਸੀ। ਜਾਤ-ਪਾਤ, ਊਚ-ਨੀਚ ਤੇ ਛੂਤ-ਛਾਤ ਤੋਂ ਭਾਵੇਂ ਸਾਡਾ ਹਿੰਦੁਸਤਾਨੀ ਸਮਾਜ ਅਜੇ ਤਕ ਵੀ ਪੂਰੀ ਤਰ੍ਹਾਂ ਮੁਕਤ ਤਾਂ ਨਹੀਂ ਹੋ ਸਕਿਆ ਪਰੰਤੂ ਇਨ੍ਹਾਂ ਘੋਰ ਸਮਾਜਿਕ ਕੁਰੀਤੀਆਂ ਨੂੰ ਉਸ ਮੱਧ ਯੁੱਗ 'ਚ ਘੱਟ ਕਰਨ ਲਈ ਭਗਤ ਸਾਹਿਬਾਨ ਨੇ ਜੋ ਕਾਰਜ ਕਰ ਦਿਖਾਇਆ ਉਹ ਆਪਣੇ-ਆਪ 'ਚ ਉਸ ਮੱਧ ਯੁੱਗ ਦੀ ਅਤਿ ਬਿਖਮ ਪ੍ਰਸਥਿਤੀਆਂ ਦੇ ਰੂ-ਬ-ਰੂ ਇਕ ਬਹੁਤ ਮਹਾਨ ਕਾਰਨਾਮਾ ਆਖਿਆ ਜਾਣਾ ਚਾਹੀਦਾ ਹੈ।*

*ਭਗਤੀ ਲਹਿਰ ਦੇ ਸੰਚਾਲਕ ਭਗਤ ਸਾਹਿਬਾਨ ਨੇ ਖੁਦ ਕਿਰਤ ਕਰ ਕੇ ਪੁਜਾਰੀ ਵਰਗ ਦੇ ਨਿਰੋਲ ਪੂਜਾ ਉਪਾਸ਼ਨਾ ਤੇ ਦਾਨ-ਦਕਸ਼ਣਾ 'ਤੇ ਟੇਕ ਰੱਖਣ ਦੀ ਪ੍ਰਵਿਰਤੀ ਨੂੰ ਰੱਦ ਕੀਤਾ ਅਤੇ ਆਪਣੇ ਯੁੱਗ ਦੀ ਲੋਕਾਈ ਵਾਸਤੇ ਵੀ ਇਕ ਉੱਚਾ-ਸੁੱਚਾ ਮਾਡਲ ਪ੍ਰਸਤੁਤ ਕੀਤਾ ਕਿ ਕਿਰਤ ਪਰਮਾਤਮਾ ਦੀ ਭਗਤੀ ਦੇ ਰਾਹ ਵਿਚ ਕੋਈ ਰੋਕ-ਰੁਕਾਵਟ ਨਹੀਂ ਸਗੋਂ ਕਿਰਤ ਕਰਦਿਆਂ ਹੀ ਤਾਂ ਪਰਮਾਤਮਾ ਦੀ ਭਗਤੀ ਪ੍ਰਵਾਨ ਚੜ੍ਹ ਸਕਦੀ ਹੈ। ਭਗਤ ਕਬੀਰ ਜੀ ਤਾਣੀ ਤਣਦਿਆਂ ਪ੍ਰਭੂ-ਭਗਤੀ ਦੇ ਮਾਰਗ 'ਤੇ ਤੁਰਦੇ ਰਹੇ ਤਾਂ ਭਗਤ ਨਾਮਦੇਵ ਜੀ ਕੱਪੜੇ ਨੂੰ ਰੰਗਦਿਆਂ ਨਾਮ-ਰੰਗ ਵਿਚ ਰੱਤੇ ਰਹਿੰਦੇ ਰਹੇ। ਇਸ ਤਰ੍ਹਾਂ ਭਗਤ ਸਾਹਿਬਾਨ ਦਾ ਸਮੁੱਚਾ ਜੀਵਨ ਹੀ ਲੋਕਾਈ ਲਈ ਨੈਤਿਕ ਅਤੇ ਰੂਹਾਨੀ ਜੀਵਨ ਮਾਰਗ 'ਤੇ ਤੁਰਨ ਵਾਸਤੇ ਪ੍ਰੇਰਨਾ ਦਾ ਇਕ ਸ੍ਰੋਤ ਸੀ।*

*ਮੱਧ ਯੁੱਗ ਨੂੰ ਭਗਤੀ ਲਹਿਰ ਦੀ ਕਿੰਨੀ ਮਹੱਤਵਪੂਰਨ ਦੇਣ ਸੀ ਇਸ ਦਾ ਪੂਰਾ-ਪੂਰਾ ਅਹਿਸਾਸ ਸਾਡੇ ਗੁਰੂ ਸਾਹਿਬਾਨ ਨੂੰ ਸੀ। ਪਹਿਲੇ ਪਾਤਸ਼ਾਹ ਜੀ ਤੋਂ ਲੈ ਕੇ ਪੰਚਮ ਪਾਤਸ਼ਾਹ ਜੀ ਤਕ ਸਾਰੇ ਗੁਰੂ ਸਾਹਿਬਾਨ ਦੇਸ਼ ਦੇ ਅੱਡ-ਅੱਡ ਹਿੱਸਿਆਂ ਵਿਚ ਪਈ ਭਗਤ ਬਾਣੀ ਦੀ ਖੋਜ-ਭਾਲ, ਇਸ ਨੂੰ ਇੱਕਤ੍ਰਿਤ ਕਰਨ ਅਤੇ ਪਿਆਰ-ਸਤਿਕਾਰ ਸਹਿਤ ਇਸ ਦੀ ਸੰਭਾਲ ਕਰਨ ਹਿਤ ਹਰ ਸੰਭਵ ਯਤਨ ਕਰਦੇ ਰਹੇ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜਿੱਥੇ ਗੁਰੂ ਸਾਹਿਬਾਨ, ਭੱਟ ਸਾਹਿਬਾਨ ਅਤੇ ਗੁਰੂ-ਘਰ ਦੇ ਨਿਕਟਵਰਤੀ ਗੁਰਸਿੱਖਾਂ ਦੀ ਬਾਣੀ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ, ਉਥੇ ਭਗਤ ਬਾਣੀ ਨੂੰ ਵੀ ਪੂਰਨ ਪਿਆਰ ਸਤਿਕਾਰ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਕੀਤਾ। ਗੁਰੂ ਮਹਾਰਾਜ ਨੇ ਇਸ ਬਾਣੀ ਨੂੰ ਕਿੰਨਾ ਸਤਿਕਾਰ ਦਿੱਤਾ, ਇਸ ਦੀ ਇਕ ਉੱਘੜਵੀਂ ਉਦਾਹਰਣ ਭਗਤ ਸੂਰਦਾਸ ਜੀ ਹਨ ਜਿਨ੍ਹਾਂ ਦੀ ਪਾਵਨ ਬਾਣੀ ਦੀ ਕੇਵਲ ਇਕ ਤੁਕ ਹੀ ਪ੍ਰਾਪਤ ਹੋਈ ਤੇ ਪੰਚਮ ਪਾਤਸ਼ਾਹ ਜੀ*

*ਨੇ ਉਸ ਤੁਕ ਨੂੰ ਪੂਰਨ ਸਤਿਕਾਰ ਸਹਿਤ ਦਰਜ ਕਰਕੇ ਭਗਤ ਜੀ ਦੀ ਤੁਕ 'ਚ ਵਿਦਮਾਨ ਭਾਵ ਨੂੰ ਲੋੜੀਂਦੀ ਵਿਆਖਿਆ ਦੇਣ ਹਿਤ ਸ਼ਬਦ ਆਪ ਆਪਣੇ ਮੁਖਾਰਬਿੰਦ ਤੋਂ ਉਚਾਰਨ ਕਰ, ਇਕ ਤਰ੍ਹਾਂ ਭਗਤ ਸੂਰਦਾਸ ਜੀ ਨੂੰ ਸਮਰਪਿਤ ਕਰ ਦਿੱਤਾ। ਹੋਰ ਵੀ ਕਈ ਭਗਤ ਸਾਹਿਬਾਨ ਐਸੇ ਹਨ ਜਿਨ੍ਹਾਂ ਦਾ ਇਕ-ਇਕ ਪਾਵਨ ਸ਼ਬਦ ਹੀ ਪ੍ਰਾਪਤ ਹੋ ਸਕਿਆ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਕੀਤਾ ਗਿਆ ਹੈ।*

*ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਅਤੇ ਭਗਤ ਰਵਿਦਾਸ ਜੀ ਦੀ ਕਾਫ਼ੀ ਵੱਡੇ ਆਕਾਰ 'ਚ ਪਾਵਨ ਬਾਣੀ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਮਿਲਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਜਿਨ੍ਹਾਂ ਭਗਤ ਸਾਹਿਬਾਨ ਦੀ ਬਾਣੀ ਦਰਜ ਹੈ, ਉਨ੍ਹਾਂ 'ਚੋਂ ਭਗਤ ਫਰੀਦ ਜੀ, ਭਗਤ ਭੀਖਣ ਜੀ ਅਤੇ ਭਗਤ ਸਧਨਾ ਜੀ ਮੂਲ ਰੂਪ 'ਚ ਇਸਲਾਮ ਧਰਮ ਨਾਲ ਸੰਬੰਧ ਰੱਖਦੇ ਹਨ ਪਰ ਉਦਾਰਵਾਦੀ ਦ੍ਰਿਸ਼ਟੀਕੋਣ ਅਨੁਸਾਰ ਉਹ ਭਗਤੀ ਲਹਿਰ ਦਾ ਅਨਿੱਖੜ ਅੰਗ ਹਨ। ਭਗਤ ਫਰੀਦ ਜੀ ਅਤੇ ਭਗਤ ਭੀਖਣ ਜੀ ਸੂਫ਼ੀ ਸੰਤ ਵੀ ਅਖਵਾਉਂਦੇ ਹਨ ਪਰ ਸੂਫ਼ੀ ਲਹਿਰ ਅਤੇ ਭਗਤੀ ਲਹਿਰ ਦੇ ਸਰੋਕਾਰਾਂ ਦੀ ਇੰਨੀ ਡੂੰਘੀ ਨੇੜਤਾ ਵਾਲੀ ਸਾਂਝ ਹੈ ਕਿ ਉਨ੍ਹਾਂ ਨੂੰ ਭਗਤੀ ਲਹਿਰ 'ਚ ਸ਼ਾਮਲ ਕਰਨ 'ਚ ਕਿਸੇ ਨੂੰ ਕੋਈ ਇਤਰਾਜ਼ ਨਹੀਂ।*

*ਭਗਤ ਸਾਹਿਬਾਨ ਦੀ ਉਨ੍ਹਾਂ ਦੇ ਸੱਚੇ-ਸੁੱਚੇ ਅਕੀਦੇ, ਉਨ੍ਹਾਂ ਦੀ ਨਿਰਮਲ ਪ੍ਰੇਮਾ-ਭਗਤੀ ਅਤੇ ਸਮਾਜ ਤੇ ਮਨੁੱਖਤਾ ਨੂੰ ਉਨ੍ਹਾਂ ਦੀ ਅਨੁਪਮ ਦੇਣ ਸਬੰਧੀ ਸਾਨੂੰ ਪਾਵਨ ਗੁਰਬਾਣੀ 'ਚੋਂ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਅਗੰਮੀ ਤੇ ਮਨੋਹਰ ਪਵਿੱਤਰ ਬਚਨ ਵੀ ਮਿਲਦੇ ਹਨ ਅਤੇ ਗੁਰੂ-ਘਰ ਦੇ ਮਹਾਨ ਪ੍ਰਚਾਰਕ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ 'ਚ ਥਾਂ-ਥਾਂ ਭਗਤ ਸਾਹਿਬਾਨ ਦੀ ਸੱਚੀ-ਸੁੱਚੀ ਵਿਸਮਾਦੀ ਉਪਮਾ ਦਾ ਗਾਇਨ ਕੀਤਾ ਹੈ ਜੋ ਪੜ੍ਹਨ-ਸੁਣਨ ਵਾਲਿਆਂ ਦੇ ਹਿਰਦਿਆਂ 'ਚ ਝਰਨਾਟਾਂ ਛੇੜਨ ਵਾਲਾ ਹੈ। ਗੁਰੂ ਸਾਹਿਬਾਨ ਅਤੇ ਭਾਈ ਸਾਹਿਬ ਦੁਆਰਾ ਦਰਸਾਈਆਂ ਸੇਧਾਂ ਨੂੰ ਸਮਝਦਿਆਂ ਤੇ ਅਪਣਾਉਂਦਿਆਂ ਸਮੂਹ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਭਗਤ ਬਾਣੀ ਦਾ ਪੂਰਨ ਸਤਿਕਾਰ ਕਰਦੇ ਹਨ।*

*ਗੁਰੂ ਨਾਨਕ-ਨਾਮ ਲੇਵਾ ਸਿੱਖਾਂ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਧੁਰ ਕੀ ਬਾਣੀ ਤੇ ਸ਼ਬਦ-ਗੁਰੂ ਦਾ ਰੂਪ ਹੈ। ਇਸ ਪ੍ਰਥਾਏ ਵਿਦਵਾਨ ਵਰਗ ਨੂੰ ਸਨਿਮਰ ਸੁਝਾਅ ਹੈ ਕਿ ਉਹ ਭਗਤ ਸਾਹਿਬਾਨ ਅਤੇ ਉਨ੍ਹਾਂ ਦੀ ਪਾਵਨ ਬਾਣੀ ਨੂੰ ਸਤਿਕਾਰ ਦੇਣ 'ਚ ਆਪਣੇ ਅਚੇਤ ਤੌਰ 'ਤੇ ਕਦੇ-ਕਦੇ ਕਾਰਜਸ਼ੀਲ ਹੋ ਸਕਣ ਵਾਲੇ ਸੰਸਕਾਰਾਂ ਤੋਂ ਸੁਚੇਤ ਹੁੰਦਿਆਂ ਇਨ੍ਹਾਂ ਨੂੰ ਪੂਰਨ ਰੂਪ 'ਚ ਸ਼ੁੱਧ ਰੱਖਣ ਵਿਚ ਪੂਰਨ ਦਿਆਨਤਦਾਰੀ ਦਾ ਉਪਯੋਗ ਕਰਨ ਤੋਂ ਪਿੱਛੇ ਨਾ ਰਹਿਣ। ਇਹ ਗੁਰੂ-ਕਿਰਪਾ ਨੂੰ ਯਕੀਨੀ ਬਣਾਏਗੀ। ਗੁਰੂ ਸਾਹਿਬਾਨ ਨੇ ਭਗਤ-ਸਾਹਿਬਾਨ ਦੀ ਬਾਣੀ ਨੂੰ ਸਤਿਕਾਰ ਸਹਿਤ ਸੰਭਾਲ ਕੇ ਇਸ ਅਗੰਮੀ ਖ਼ਜ਼ਾਨੇ ਨੂੰ ਹੋਰ ਵੱਡਾ ਕੀਤਾ ਅਤੇ ਸਿੱਖਾਂ ਸਹਿਤ ਕੁੱਲ ਦੁਨੀਆਂ ਨੂੰ ਇਸ ਤੋਂ ਰੂਹਾਨੀ ਅਨੰਦ, ਨੈਤਿਕ ਅਗਵਾਈ ਅਤੇ ਸਮੁੱਚੀ ਜੀਵਨ-ਸੇਧ ਪ੍ਰਾਪਤ ਕਰਨ ਦੇ ਯੋਗ ਬਣਾ ਦਿੱਤਾ। ਭਗਤ ਸਾਹਿਬਾਨ ਅਤੇ ਉਨ੍ਹਾਂ ਦੀ ਪਾਵਨ ਬਾਣੀ ਨੂੰ ਸਮਰਪਿਤ ਇਹ ਅੰਕ ਨਿਮਾਣਾ ਜਿਹਾ ਉਪਰਾਲਾ ਹੁੰਦਿਆਂ ਵੀ ਸੁਹਿਰਦ ਲੇਖਕਾਂ ਦੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾ ਨੂੰ ਪ੍ਰਗਟਾਉਂਦਾ ਹੈ। ਇਸ ਦੇ ਨਾਲ-ਨਾਲ ਭਗਤ ਸਾਹਿਬਾਨ ਸਬੰਧੀ ਹੋਈ ਖੋਜ ਨੂੰ ਦਰਸਾਉਂਦਿਆਂ ਇਸ ਖੋਜ ਨੂੰ ਅੱਗੇ ਤੋਰਨ ਵਾਸਤੇ ਵੀ ਪ੍ਰੇਰਕ ਦਾ ਕੰਮ ਕਰ ਸਕਦਾ ਹੈ।*

■

# ਭਗਤੀ ਲਹਿਰ ਦਾ ਮੂਲ ਤੇ ਵਿਕਾਸ

*-ਪ੍ਰੋ. ਪਿਆਰਾ ਸਿੰਘ ਪਦਮ**

ਹਿੰਦੁਸਤਾਨੀ ਧਾਰਮਿਕ ਸਿਧਾਂਤਾਂ ਵਿਚ ਆਮ ਤੌਰ 'ਤੇ ਤਿੰਨ ਮਾਰਗਾਂ ਦਾ ਚਰਚਾ ਹੈ- ਗਿਆਨ-ਮਾਰਗ, ਕਰਮ-ਮਾਰਗ ਤੇ ਉਪਾਸ਼ਨਾ-ਮਾਰਗ। ਗਿਆਨ-ਮਾਰਗ ਦਾ ਪੰਧਾਊ ਬਣਨ ਲਈ ਜ਼ਰੂਰੀ ਹੈ ਕਿ ਪਰਮਾਰਥਕ ਵਿਸ਼ਿਆਂ ਦਾ ਦਾਰਸ਼ਨਿਕ ਅਧਿਐਨ ਕੀਤਾ ਜਾਵੇ ਤੇ ਵਿੱਦਿਆ ਸਾਧਨ ਰਾਹੀਂ ਜੀਵਨ-ਤੱਤ ਨੂੰ ਜਾਣਿਆ ਜਾਵੇ। ਪਰ ਇਹ ਮੰਨਣਾ ਪਵੇਗਾ ਕਿ ਹਰ ਕਿਸੇ ਲਈ ਅਜਿਹੀ ਗਿਆਨ-ਪ੍ਰਾਪਤੀ ਔਖਾ ਜਿਹਾ ਕੰਮ ਸੀ। ਇਸ ਮਜਬੂਰੀ ਕਾਰਨ ਆਮ ਜਨਤਾ ਦੀ ਰੁਚੀ ਕਰਮ-ਮਾਰਗ ਵੱਲ ਹੋਈ। ਧਰਮ-ਗਿਆਨੀਆਂ ਜਾਂ ਪ੍ਰੋਹਤਾਂ ਦੇ ਦੱਸੇ ਕੁਝ ਗਿਣੇ-ਮਿਥੇ ਪੂਜਾ-ਅਰਚਾ ਦੇ ਕਰਮ ਕਰ ਲੈਣੇ ਸਾਧਾਰਨ ਜਗਿਆਸੂ ਲਈ ਸੌਖੀ ਜਿਹੀ ਗੱਲ ਸੀ, ਇਸ ਕਰਕੇ ਤਕੜਾ ਚਿਰ ਕਰਮਕਾਂਡ ਦਾ ਬੋਲਬਾਲਾ ਰਿਹਾ। ਹੋਮ ਜੱਗ ਕਰਨਾ, ਵਰਤ ਰੱਖਣਾ, ਤੀਰਥ-ਇਸ਼ਨਾਨ, ਖਾਸ-ਖਾਸ ਮੰਤਰਾਂ ਦਾ ਜਾਪ ਤੇ ਤਪ-ਸਾਧਨਾ, ਸਭ ਦੇ ਆਪਣੇ-ਆਪਣੇ ਤਰੀਕੇ ਸਨ। ਯੋਗੀਆਂ ਦਾ ਹੱਠ-ਮਾਰਗ ਵੀ ਇਕ ਤਰ੍ਹਾਂ ਦਾ ਕਰਮ-ਮਾਰਗ ਹੀ ਸੀ ਕਿਉਂਕਿ ਉਹ ਆਪਣੇ ਹਠ-ਤਪ ਰਾਹੀਂ ਹੀ ਸਰੀਰ ਤੇ ਮਨ ਨੂੰ ਸਾਧਣ ਦਾ ਯਤਨ ਕਰਦੇ ਸਨ ਤੇ ਇਸ ਦੁਆਰਾ ਸੁੰਨ ਮੰਡਲ ਵਿਚ ਪਹੁੰਚਣਾ ਉਨ੍ਹਾਂ ਦਾ ਉਦੇਸ਼ ਸੀ। ਪਰ ਇਹ ਕਠਿਨ ਤਿਤਿਖ਼ਯਾ ਗਿਆਨ-ਮਾਰਗ ਵਾਂਗ ਹਾਰੀ-ਸਾਰੀ ਦਾ ਕੰਮ ਨਹੀਂ ਸੀ, ਇਸ ਕਰਕੇ ਕੁਝ ਲੋਕ ਉਪਰਾਮ ਹੋ ਕੇ ਉਪਾਸ਼ਨਾ-ਮਾਰਗ ਵੱਲ ਤੁਰ ਪਏ। ਜੇ ਗਿਆਨ-ਮਾਰਗ ਦਿਮਾਗ਼ ਦੀ ਚੀਜ਼ ਸੀ ਤਾਂ ਕਰਮ-ਮਾਰਗ ਸਰੀਰ ਦੀ, ਪਰ ਸ਼ਰਧਾ ਉਪਾਸ਼ਨਾ ਦਿਲ ਦੀ ਚੀਜ਼ ਸੀ ਤੇ ਇਹੋ ਸ਼ਰਧਾ ਪ੍ਰੇਮ-ਭਾਵਨਾ ਭਗਤੀ ਲਹਿਰ ਦਾ ਮੂਲ ਬਣੀ। ਇਹੋ ਕਾਰਨ ਹੈ ਕਿ ਇਸ ਨੇ ਪੜ੍ਹੇ-ਅਨਪੜ੍ਹ ਅਤੇ ਸਾਧਾਰਨ ਤੇ ਆਸਾਧਾਰਨ ਸਭ ਨੂੰ ਪ੍ਰਭਾਵਤ ਕੀਤਾ। ਭਗਤੀ ਮਾਰਗ ਦਾ ਤੱਤ ਦੱਸਦਿਆਂ ਸੰਤਾਂ-ਭਗਤਾਂ ਕਿਹਾ ਕਿ ਪ੍ਰੇਮ ਹੀ ਪ੍ਰਭੂ-ਪ੍ਰਾਪਤੀ ਦਾ ਇੱਕੋ-ਇੱਕ ਸਾਧਨ ਹੈ।

ਜੇ ਇਤਿਹਾਸਕ ਨੁਕਤੇ ਨਾਲ ਵੇਖੀਏ ਤਾਂ ਭਾਰਤ ਵਿਚ ਧਾਰਮਿਕ ਖੁੱਲ੍ਹ ਕਾਰਨ ਕਈ ਅਨੋਖੇ ਮੱਤ ਪ੍ਰਚੱਲਤ ਰਹੇ ਹਨ। ਬੋਧੀ, ਜੈਨੀ ਕਿਸੇ ਮਹਾਨ ਸੱਤਾ ਵਿਚ ਵਿਸ਼ਵਾਸ ਨਹੀਂ ਸੀ ਰੱਖਦੇ। ਸ਼ੈਵ ਤੇ ਵੈਸ਼ਣਵ ਮੂਰਤੀਆਂ ਬਣਾ ਕੇ ਆਪਣੀ ਤਰ੍ਹਾਂ ਭਗਵਾਨ ਦੀ ਪੂਜਾ ਕਰਨ ਲੱਗੇ। ਤਾਂਤ੍ਰਿਕ ਮੱਤ ਵਾਲਿਆਂ ਰਹਿਣੀ-ਬਹਿਣੀ ਦੀਆਂ ਅਨੋਖੀਆਂ ਖੁੱਲ੍ਹਾਂ ਦੇ ਕੇ ਧਰਮ-ਕਰਮ ਵਿਚ ਵਿਕਾਰੀ ਰੰਗ ਲੈ ਆਂਦਾ। ਅਜਿਹੀ ਹਾਲਤ ਵਿਚ ਪੂਜਾ ਯੋਗ ਮਹਾਨ, ਸ਼ਕਤੀ ਬਾਰੇ ਸਪੱਸ਼ਟਤਾ ਦੀ ਲੋੜ ਸੀ, ਇਸ ਕਰਕੇ ਸ਼ੰਕਰਾਚਾਰੀਆ ਨੇ ਨਿਰਗੁਣ ਬ੍ਰਹਮ ਦਾ ਚਿਤ੍ਰ ਉਲੀਕ ਕੇ ਨਾਸਤਿਕਤਾ ਦੀ ਜੜ੍ਹ

ਉਖਾੜੀ। ਇਸਲਾਮੀ ਤੌਹੀਦ ਨੇ ਵੀ ਇਸ ਕੰਮ ਵਿਚ ਲੋੜੀਂਦੀ ਸਹਾਇਤਾ ਕੀਤੀ। ਮਗਰ ਸ਼ੰਕਰ ਦਾ ਦੱਸਿਆ ਬ੍ਰਹਮਾ ਆਮ ਲੋਕਾਂ ਲਈ ਆਕਰਸ਼ਣ ਦਾ ਕਾਰਨ ਨਹੀਂ ਸੀ ਹੋ ਸਕਦਾ ਤੇ ਨਾ ਹੀ ਮੂਰਤੀ-ਪੂਜਾ ਮਾਤਰ 'ਤੇ ਗੱਲ ਮੁੱਕਦੀ ਸੀ। ਅਜਿਹੀ ਅਵਸਥਾ ਵਿਚ ਦੱਖਣ ਵੱਲ ਆਲਵਾਰ ਲੋਕਾਂ ਨੌਵੀਂ-ਦਸਵੀਂ ਸਦੀ ਦੇ ਲਾਗੇ-ਚਾਗੇ ਵੈਸ਼ਣਵ ਭਗਤੀ ਦੀ ਬੁਨਿਆਦ ਰੱਖੀ। ਇਹ ਮਾਨੋ ਸ਼ੰਕਰ ਦੇ ਨਿਰਗੁਣ ਬ੍ਰਹਮ ਦੀ ਪ੍ਰਤਿਕਿਰਿਆ ਸੀ ਤੇ ਉਹ ਇਥੋਂ ਤਕ ਵੀ ਕਹਿੰਦੇ ਸਨ ਕਿ ਇਹ ਸ਼ੰਕਰ ਦਾ ਅਦਵੈਤਵਾਦ ਤਾਂ ਮਾਇਆਵਾਦ ਹੀ ਹੈ। ਦੂਜੇ, ਇਹ ਲੋਕ ਅਖੌਤੀ ਛੋਟੀਆਂ ਜਾਤਾਂ ਵਿੱਚੋਂ ਸਨ, ਅਖੌਤੀ ਬ੍ਰਾਹਮਣ ਇਨ੍ਹਾਂ ਨੂੰ ਧਰਮ-ਕਰਮ ਦੀ ਆਗਿਆ ਨਹੀਂ ਸੀ ਦਿੰਦਾ, ਇਸ ਕਰਕੇ ਇਨ੍ਹਾਂ ਭਗਤੀ ਦਾ ਰਾਹ ਅਪਣਾਇਆ। ਸ਼ੰਕਰ ਨੇ ਦਾਰਸ਼ਨਿਕ ਤੌਰ 'ਤੇ ਜੀਵ ਬ੍ਰਹਮ ਦੀ ਏਕਤਾ ਦਰਸਾਈ ਸੀ ਪਰ ਇਨ੍ਹਾਂ ਵੈਸ਼ਣਵ ਭਗਤਾਂ ਦਾ ਨੁਕਤਾ-ਨਿਗਾਹ ਇਹ ਸੀ ਕਿ ਇਕ ਮੰਨ ਕੇ ਭਗਤੀ ਦੀ ਲੋੜ ਨਹੀਂ ਰਹਿ ਜਾਂਦੀ, ਸੋ ਭਗਤ ਤੇ ਭਗਵਾਨ, ਦੋਵੇਂ ਅੱਡ-ਅੱਡ ਹਨ। 'ਰਾਮਾਨੁਜਾਚਾਰਯ' (੧੦੧੬-੧੧੩੭) ਜੀਵ ਬ੍ਰਹਮ ਵਿਚ ਭੇਦ ਮੰਨਦੇ ਹਨ ਤੇ ਇਹ ਵੀ ਮੰਨਦੇ ਹਨ ਕਿ ਜੀਵ ਤੇ ਈਸ਼ਵਰ ਇਕ ਤਰ੍ਹਾਂ ਬ੍ਰਹਮ ਵਿਚ ਭੇਦ ਮੰਨਦੇ ਹਨ ਤੇ ਉਸ ਦੀ ਭਗਤੀ ਮੁਕਤੀਦਾਤੀ ਹੈ। ਇਸੇ ਨੂੰ ਉਸ ਵਿਸ਼ਿਸ਼ਟ ਅਦਵੈਤਵਾਦ ਦਾ ਨਾਮ ਦਿੱਤਾ ਹੈ। ਉਸ ਦੇ ਖ਼ਿਆਲ ਵਿਚ ਬ੍ਰਹਮ ਇਕ ਵਿਸ਼ੇਸ਼ ਪਦਾਰਥ ਹੈ ਤੇ ਜੀਵ ਅਤੇ ਪ੍ਰਕ੍ਰਿਤੀ ਤਾਂ ਉਸ ਦੇ ਵਿਸ਼ੇਸ਼ਣ ਮਾਤਰ ਹਨ। 'ਨਿੰਬਾਰਕਾਚਾਰਯ' ਨੇ ਦਵੈਤਾਦਵੈਤਵਾਦ ਦੀ ਨੀਂਹ ਰੱਖੀ ਜਿਸ ਵਿਚ ਜੀਵ ਤੇ ਈਸ਼ਵਰ ਨੂੰ ਅਨਿਤ ਮੰਨ ਕੇ ਫਿਰ ਉਨ੍ਹਾਂ ਦਾ ਵਜੂਦ ਅੱਡ-ਅੱਡ ਬਿਆਨ ਕੀਤਾ ਹੈ। ਰਾਧਾ ਕ੍ਰਿਸ਼ਨ ਦੀ ਭਗਤੀ ਇਸੇ ਤੋਂ ਚੱਲੀ। 'ਮਾਧਵਾਚਾਰਯ' (੧੧੯੯-੧੩੦੩ ਈ.) ਨਿਰਗੁਣ ਬ੍ਰਹਮ ਨੂੰ ਕਲਪਿਤ ਕਹਿ ਕੇ ਸਰਗੁਣ ਨੂੰ ਗੁਣਾਂ ਦਾ ਸਾਗਰ ਮੰਨਦਾ ਹੈ। ਉਸ ਦੇ ਖਿਆਲ ਵਿਚ ਦੋ ਪਦਾਰਥ ਹਨ, ਭਗਵਾਨ ਤੇ ਜੀਵ, ਭਗਵਾਨ ਸੁਤੰਤਰ ਹੈ ਤੇ ਜੀਵਨ ਪਰਤੰਤਰ। ਜੀਵ ਅਭੇਦ ਨਹੀਂ ਹੋ ਸਕਦਾ, ਕੇਵਲ ਸਿਮਰਨ ਭਜਨ ਨਾਲ ਮੁਕਤ ਹੋ ਸਕਦਾ ਹੈ। 'ਵੱਲਭਾਚਾਰਯ' (੧੪੭੯-੧੫੩੧) ਨੇ ਹੋਰ ਮਨੌਤਾਂ ਦਾ ਖੰਡਨ ਕਰ ਕੇ ਮਾਇਆ ਨੂੰ ਭਰਮ ਸਿੱਧ ਕੀਤਾ ਤੇ ਬ੍ਰਹਮ ਨੂੰ ਇੱਕੋ-ਇੱਕ ਸ਼ੁੱਧ ਰੂਪ ਦੱਸਿਆ। ਇਹੋ ਸ਼ੁਧਾਦਵੈਤਵਾਦ ਹੈ। ਪੁਸ਼ਟੀਮਾਰਗ ਵੀ ਇਸ ਨੂੰ ਕਹਿੰਦੇ ਹਨ। ਸ਼੍ਰੀ ਕ੍ਰਿਸ਼ਨ ਜੀ ਦੀ ਬਾਲ ਰੂਪ ਭਗਤੀ ਇਥੋਂ ਹੀ ਸ਼ੁਰੂ ਹੋਈ ਹੈ। ਇਸ ਬ੍ਰਹਮ ਨੂੰ ਕਾਰਨ ਤੇ ਜਗਤ ਨੂੰ ਕਾਰਜ ਮੰਨ ਕੇ ਇਹ ਕਹਿੰਦੇ ਹਨ ਕਿ ਜੇ ਕਾਰਨ ਸਤ ਹੈ ਤਾਂ ਕਾਰਜ ਵੀ ਸਤ ਹੈ। ਸੋ ਇਹ ਜਗਤ ਮਿਥਿਆ ਨਹੀਂ, ਭਗਵਾਨ ਦੀ ਲੀਲ੍ਹਾ ਹੈ। ਮੁਕਤੀ ਲਈ ਉਸੇ ਦੀ ਕਿਰਪਾ ਚਾਹੀਦੀ ਹੈ ਤੇ ਇਹ ਕਿਰਪਾ ਆਤਮ-ਸਮਰਪਣ ਨਾਲ ਹੋ ਸਕਦੀ ਹੈ, ਜੋ ਕਿ ਭਗਤੀ ਦਾ ਮੁੱਖ ਰੂਪ ਹੈ।

ਉਪਰੋਕਤ ਚਾਰ ਆਚਰਯਾਂ ਦੇ ਅੱਗੋਂ ਚਾਰ ਸੰਪ੍ਰਦਾਇ ਚੱਲੇ-

੧. ਰਾਮਾਨੁਜ-ਸ੍ਰੀ ਸੰਪ੍ਰਦਾ।

੨. ਮਾਧਵਾਚਾਰਯ-ਬ੍ਰਹਮ ਸੰਪ੍ਰਦਾ।
੩. ਵੱਲਭਾਚਾਰਯ-ਰੁਦ੍ਰਸੰਪ੍ਰਦਾ।
੪. ਨਿੰਬਾਰਕਾਚਾਰਯ-ਸਨਕਾਦਿ ਸੰਪ੍ਰਦਾ।

ਇਸ ਤਰ੍ਹਾਂ ਦੀ ਦਾਰਸ਼ਨਿਕ ਵਿਚਾਰ-ਚਰਚਾ ਵਿੱਚੋਂ ਨਿਕਲ ਕੇ ਭਗਤੀ ਨੇ ਇਹ ਨਿੱਖਰਵਾਂ ਰੂਪ ਧਾਰਨ ਕੀਤਾ। ਪੂਜਯ ਇਸ਼ਟ ਬਾਰੇ ਭਾਵੇਂ ਸਰਗੁਣ-ਨਿਰਗੁਣ ਦੀ ਕਲਪਨਾ ਚੱਲਦੀ ਰਹੀ ਪਰ ਉਸ ਨੂੰ ਪ੍ਰਸੰਨ ਕਰਨ ਲਈ ਉਪਾਸ਼ਨਾ, ਸ਼ਰਧਾ ਤੇ ਪ੍ਰੇਮ ਹੀ ਇਕ ਸੱਚਾ ਮਾਰਗ ਪ੍ਰਵਾਨ ਕੀਤਾ ਗਿਆ। ਰਾਮਾਨੁਜ ਦੀ ਸ਼ਿਸ਼ ਪਰੰਪਰਾ ਵਿੱਚੋਂ ਰਾਮਾਨੰਦ ਜੀ (੧੩੬੬-੧੪੬੭ ਈ.) ਪ੍ਰਸਿੱਧ ਭਗਤ ਹੋਏ, ਜਿਨ੍ਹਾਂ ਉੱਤਰੀ ਹਿੰਦੁਸਤਾਨ ਵਿਚ ਭਗਤੀ ਲਹਿਰ ਨੂੰ ਪ੍ਰਸਾਰਿਆ ਅਤੇ ਭਗਤ ਕਬੀਰ ਜੀ ਇਸ ਦੇ ਪ੍ਰਧਾਨ ਪ੍ਰਚਾਰਕ ਬਣੇ। ਇਹ ਕਥਨ ਠੀਕ ਹੀ ਹੈ:-

*ਭਗਤਿ ਦ੍ਰਾਵੜ ਊਪਜੀ, ਲਾਏ ਰਾਮਾਨੰਦ।*
*ਪਰਗਟ ਕੀਆ ਕਬੀਰ ਨੇ, ਸਪਤ ਦੀਪ ਨਵਖੰਡ।*

ਹੁਣ ਇਸ ਪਰਮਾਰਥਕ ਸਿਧਾਂਤ ਨੂੰ ਲੋਕ-ਜੀਵਨ 'ਤੇ ਵੀ ਲਾਗੂ ਕਰਨਾ ਜ਼ਰੂਰੀ ਸੀ। ਜਾਤ-ਪਾਤ ਤੇ ਵਰਨ-ਵੰਡ ਦੀਆਂ ਕੁਰੀਤਾਂ ਕਾਰਨ ਅਤੇ ਰਾਜਸੀ ਜਬਰ ਕਰ ਕੇ ਹਿੰਦੂ ਮੁਸਲਮਾਨ ਦੇ ਤਿੱਖੇ ਭਿੰਨ-ਭੇਦ ਸਮਾਜ ਵਿਚ ਖਿਚਾਉ ਪੈਦਾ ਕਰ ਰਹੇ ਸਨ, ਇਸ ਸਮੇਂ ਸੂਫ਼ੀ ਦਰਵੇਸ਼ਾਂ ਨੇ ਵੀ ਪ੍ਰੇਮ-ਪਿਆਰ ਦਾ ਹੋਕਾ ਦਿੱਤਾ ਤੇ ਭਗਤਾਂ/ਸੰਤਾਂ ਰੱਬੀ ਏਕਤਾ ਦੇ ਨਾਲ-ਨਾਲ ਮਨੁੱਖੀ ਏਕਤਾ ਦੀ ਸੰਥਾ ਪੜ੍ਹਾਈ। ਅਜਿਹੀ ਲਹਿਰ ਦਾ ਨਤੀਜਾ ਸੀ ਕਿ ਅਕਬਰ ਵਰਗੇ ਬਾਦਸ਼ਾਹ 'ਦੀਨ-ਏ-ਇਲਾਹੀ' ਦਾ ਸੰਕਲਪ ਕਰ ਕੇ ਇਸ ਏਕਤਾ ਨੂੰ ਪੱਕਿਆਂ ਕਰਨ ਦੇ ਸੁਪਨੇ ਲੈਣ ਲੱਗੇ। ਪਰੰਤੂ ਕਿਸੇ ਮਹਾਨ ਸ਼ਖ਼ਸੀਅਤ ਦਾ ਆਸਰਾ ਨਾ ਹੋਣ ਕਾਰਨ ਇਹ 'ਬਾਦਸ਼ਾਹੀ ਯੋਜਨਾ' ਇਕ 'ਸ਼ਾਹੀ ਸ਼ੁਗਲ' ਬਣ ਕੇ ਰਹਿ ਗਈ।

ਸਿੱਖ ਗੁਰੂ ਸਾਹਿਬਾਨ ਨੇ ਇਸ ਭਗਤੀ ਲਹਿਰ ਦਾ ਪੂਰਾ ਲਾਭ ਉਠਾਇਆ ਤੇ ਸੁਜਿੰਦ ਭਾਗ ਲੈ ਕੇ ਸਮਾਜ ਦੀ ਪ੍ਰਗਤੀ ਲਈ ਇਸ ਨੂੰ ਅਜਿਹਾ ਵਰਤਿਆ ਕਿ ਭਗਤੀ ਬੰਦਗੀ ਵਾਲੇ ਲੋਕ ਇਕੱਠੇ ਹੋ ਕੇ 'ਸੰਗਤ' ਰੂਪ ਵਿਚ ਜੁੜ ਗਏ ਤੇ ਇਹ ਕਰਮ ਯੋਗੀ ਜਮਾਤ 'ਖਾਲਸਾ ਪੰਥ' ਦਾ ਰੂਪ ਧਾਰ ਗਈ। ਅਜਿਹਾ ਕਰਦਿਆਂ ਉਨ੍ਹਾਂ ਨਿਰਗੁਣ-ਸਰਗੁਣ ਦੀ ਵੰਡ ਵਿਚ ਨਾ ਪੈ ਕੇ ਕੁਦਰਤ ਜਾਂ ਸ੍ਰਿਸ਼ਟੀ ਵਿਚ ਵੱਸਦੇ ਇੱਕੋ-ਇੱਕ ਕਾਦਰ ਕਰਤਾ ਦੀ ਮਾਨਤਾ ਉੱਤੇ ਜ਼ੋਰ ਦਿੱਤਾ। ਭਾਵੇਂ ਦਾਰਸ਼ਨਿਕ ਤੌਰ 'ਤੇ ਹਿੰਦੂ ਮੱਤ ਅਦਵੈਤਵਾਦੀ ਸੀ ਪਰ ਵਿਹਾਰਕ ਰੂਪ ਵਿਚ ਬਹੁਦੇਵਵਾਦ ਇਕ ਆਮ ਗੱਲ ਸੀ ਤੇ ਇਸ ਤੋਂ ਵੀ ਪਰ੍ਹੇ ਬੁੱਤਪ੍ਰਸਤੀ। ਸੂਫ਼ੀਆਂ ਦਾ ਰੱਬੀ ਭਰੋਸਾ ਏਕਤਾਵਾਦ ਨੂੰ ਬਲ ਦੇ ਰਿਹਾ ਸੀ ਪਰ ਉਹ ਭਗਤਾਂ ਵਾਂਗ ਸ਼ਰ੍ਹਾ-ਸ਼ਰ੍ਹੀਅਤ 'ਤੇ ਜ਼ੋਰ ਨਾ ਦੇ ਕੇ ਪ੍ਰੇਮ ਮਾਰਗ ਨੂੰ ਵਧੀਆ ਰਸਤਾ ਦੱਸ ਰਹੇ ਸਨ, ਇਸ ਨਾਲ ਭਗਤੀ ਲਹਿਰ ਨੂੰ ਸ਼ਕਤੀ ਮਿਲੀ। ਹਿੰਦੂ ਸਾਧੂ-ਸੰਤ ਤੇ ਮੁਸਲਮਾਨ ਸੂਫ਼ੀ-ਦਰਵੇਸ਼ ਦੋ ਗੱਲਾਂ ਵਿਚ ਬਿਲਕੁਲ

ਇੱਕ ਸਨ ਕਿ ਰੱਬ ਇੱਕ ਹੈ ਤੇ ਮਨੁੱਖ ਵੀ ਇੱਕ। ਪ੍ਰੋਹਿਤ ਸਮਾਜ ਇਸ ਗੱਲ ਨਾਲ ਸਹਿਮਤ ਨਹੀਂ ਸੀ। ਬ੍ਰਾਹਮਣ ਤੇ ਕਾਜ਼ੀ ਕਾਫ਼ਰ, ਮਲੇਛ ਅਤੇ ਸੂਦ, ਵਾਲੀ ਸੰਕੇਤਾਵਲੀ ਨੂੰ ਛੱਡਣ ਲਈ ਤਿਆਰ ਨਹੀਂ ਸਨ ਅਤੇ ਨਾ ਹੀ ਕਰਮਕਾਂਡ ਤੇ ਫ਼ੋਕੀ ਸ਼ਰ੍ਹੀਅਤ ਦੀ ਨਿਖੇਧੀ ਸੁਣ ਸਕਦੇ ਸਨ। ਪਰ ਭਗਤਾਂ-ਦਰਵੇਸ਼ਾਂ ਦਾ ਪ੍ਰੇਮ-ਮਾਰਗ ਬਲਵਾਨ ਸੀ, ਉਸ ਦੇ ਵਹਿਣ ਨੇ ਸਭ ਕਰਮਕਾਂਡਾਂ ਨੂੰ ਰੋੜ੍ਹ ਕੇ ਦੂਰ ਸੁੱਟ ਦਿੱਤਾ। ਭਗਤ ਕਬੀਰ ਜੀ ਉੱਚੀ-ਉੱਚੀ ਕਹਿ ਕੇ ਸੁਣਾ ਰਹੇ ਸਨ:

*ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥*
*ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥* *(ਪੰਨਾ ੭੨੭)*

ਇਹੋ ਨਹੀਂ ਕਿ ਕੇਵਲ ਭਗਤ ਕਬੀਰ ਜੀ ਨੇ ਐਸਾ ਕਿਹਾ ਬਲਕਿ ਦੇਸ਼-ਭਰ ਵਿਚ ਭਗਤ ਨਾਮਦੇਵ ਜੀ, ਭਗਤ ਜੈਦੇਵ ਜੀ, ਭਗਤ ਸ਼ੇਖ ਫਰੀਦ ਜੀ, ਭਗਤ ਰਵਿਦਾਸ ਜੀ ਅਤੇ ਸਿੱਖ ਗੁਰੂ ਸਾਹਿਬਾਨ ਨੇ ਇਸ ਦੀ ਪੁਸ਼ਟੀ ਕੀਤੀ। ਬਲਕਿ ਗੁਰੂ ਸਾਹਿਬਾਨ ਨੇ ਤਾਂ ਇਨ੍ਹਾਂ ਸੰਤਾਂ-ਫ਼ਕੀਰਾਂ ਦੇ ਮਨੋਹਰ ਬਚਨ ਸੰਕਲਿਤ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸੰਭਾਲ ਦਿੱਤੇ ਤਾਂ ਕਿ ਅਗਲੀਆਂ ਪੀੜ੍ਹੀਆਂ ਇਸ ਨਵੇਂ ਯੁੱਗ ਦੇ ਮਹਾਨ ਗ੍ਰੰਥ ਤੋਂ ਲਾਭ ਉਠਾਉਂਦੀਆਂ ਰਹਿਣ। ਮੋਟੇ ਤੌਰ 'ਤੇ ਭਗਤੀ ਲਹਿਰ ਦੇ ਉਛਾਲ ਨਾਲ ਆਤਮਿਕ ਤੇ ਸਮਾਜਿਕ ਕਲਿਆਣ ਲਈ ਜੋ ਵਿਚਾਰ ਛੇਤੀ ਪ੍ਰਤੱਖ ਰੂਪ ਵਿਚ ਆਏ, ਉਹ ਇਉਂ ਗਿਣੇ ਜਾ ਸਕਦੇ ਹਨ:-

੧. ਪਰਮੇਸ਼ਰ ਇੱਕ ਹੈ ਤੇ ਉਹੋ ਪੂਜਣਯੋਗ ਹੈ।

੨. ਉਸ ਦੀ ਪ੍ਰਾਪਤੀ ਲਈ ਭਾਵੇਂ ਗਿਆਨ-ਯੋਗ ਤੇ ਕਰਮ-ਯੋਗ ਦੀ ਵੀ ਲੋੜ ਹੈ ਪਰ ਵਧੀਆ ਤੇ ਸੱਚਾ ਮਾਰਗ ਪ੍ਰੇਮਾ-ਭਗਤੀ ਹੈ।

੩. ਇਸ ਰਾਹ ਚੱਲਣ ਲਈ ਗੁਰੂ ਧਾਰਨਾ ਜ਼ਰੂਰੀ ਹੈ ਜੋ ਪਰਮਾਰਥ ਦੇ ਭੇਦ ਖੋਲ੍ਹ ਕੇ ਮੰਜ਼ਲ 'ਤੇ ਸੌਖਿਆਂ ਪਹੁੰਚਾਉਂਦਾ ਹੈ।

੪. ਪੂਜਾ ਉਪਾਸ਼ਨਾ ਦੇ ਨਾਮ 'ਤੇ ਕੀਤੇ ਜਾਣ ਵਾਲੇ ਕਰਮਕਾਂਡ ਬਹੁਤਾ ਅਰਥ ਨਹੀਂ ਰੱਖਦੇ।

੫. ਇਸ ਦੀ ਥਾਂ ਦੈਵੀ ਗੁਣ ਪੈਦਾ ਕਰ ਕੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਆਪਣੀ ਆਤਮਾ ਨੂੰ ਉੱਚਿਆਂ ਰੱਖਣਾ ਅਤਿ ਜ਼ਰੂਰੀ ਹੈ।

੬. ਭਗਤੀ ਦਾ ਸਹੀ ਰੂਪ 'ਨਾਮ-ਸਿਮਰਨ' ਹੈ। ਇਹ ਕੀਰਤਨ ਰਾਹੀਂ ਵੀ ਹੋ ਸਕਦਾ ਹੈ ਤੇ ਸਮਾਧੀ ਲਾ ਕੇ ਭਜਨ-ਬੰਦਗੀ ਰਾਹੀਂ ਵੀ।

੭. ਪਰੰਤੂ ਨਾਮ-ਸਿਮਰਨ ਜਾਂ ਹੋਰ ਅਧਿਆਤਮਕ ਕਰਮ ਕਰਨ ਮਾਤਰ ਨਾਲ ਮੁਕਤੀ ਨਹੀਂ ਮਿਲ ਜਾਂਦੀ, ਇਹ ਉਸ ਦੀ ਕਿਰਪਾ ਦਾ ਫਲ ਹੈ। ਇਸ ਕਰਕੇ ਸੱਚਾ ਭਗਤ ਆਪਣੇ ਕਰਮ 'ਤੇ ਮਾਣ ਨਾ ਕਰਦਾ ਹੋਇਆ ਪ੍ਰਭੂ ਅੱਗੇ ਆਤਮ-ਸਮਰਪਣ ਕਰ ਦਿੰਦਾ ਹੈ ਤੇ ਉਸੇ ਦੇ ਭਾਣੇ ਵਿਚ ਚੱਲਣਾ ਹੀ ਆਪਣਾ ਜੀਵਨ-ਮਾਰਗ ਸਮਝਦਾ ਹੈ। ■

# ਸੰਤ-ਭਗਤ ਪਰੰਪਰਾ ਦੀ ਉਤਪਤੀ ਅਤੇ ਵਿਕਾਸ

*-ਡਾ. ਜੋਧ ਸਿੰਘ**

ਆਮ ਤੌਰ 'ਤੇ ਭਾਰਤ ਦੇ ਸਾਹਿਤਕ ਅਤੇ ਧਾਰਮਿਕ ਇਤਿਹਾਸ ਵਿਚ ਕਿਸੇ ਵੀ ਪਵਿੱਤਰ ਆਤਮਾ, ਸੱਜਣ, ਪਰਉਪਕਾਰੀ, ਬੁੱਧੀਮਾਨ ਜਾਂ ਸਦਾਚਾਰੀ ਵਿਅਕਤੀ ਲਈ 'ਸੰਤ' ਸ਼ਬਦ ਦੀ ਵਰਤੋਂ ਕੀਤੀ ਜਾਂਦੀ ਰਹੀ ਹੈ। ਸਾਧਾਰਨ ਬੋਲ-ਚਾਲ ਵਿਚ ਭਗਤ, ਸਾਧੂ ਜਾਂ ਮਹਾਤਮਾ ਨੂੰ ਵੀ ਸੰਤ ਰੂਪ ਮੰਨਿਆ ਜਾਂਦਾ ਹੈ। ਪਰੰਤੂ ਕੁਝ ਲੋਕ ਇਹ ਵੀ ਮੰਨਦੇ ਹਨ ਕਿ 'ਸੰਤ', 'ਸ਼ਾਂਤ' ਸ਼ਬਦ ਦਾ ਬਦਲਿਆ ਹੋਇਆ ਰੂਪ ਹੈ। ਪ੍ਰਸਿੱਧ ਵਿਦਵਾਨ ਪਰਸ਼ੂਰਾਮ ਚਤੁਰਵੇਦੀ ਦੇ ਅਨੁਸਾਰ 'ਸੰਤ' ਸ਼ਬਦ ਹਿੰਦੀ ਵਿਚ ਇਕਵਚਨ ਵਿਚ ਵਰਤਿਆ ਜਾਂਦਾ ਹੈ। ਪਰੰਤੂ ਮੂਲ ਰੂਪ ਵਿਚ ਇਹ ਸ਼ਬਦ ਸੰਸਕ੍ਰਿਤ ਦੇ 'ਸਨ' ਦਾ ਬਹੁਵਚਨ ਹੈ, ਜਿਹੜਾ ਕਿ ਖ਼ੁਦ 'ਸਤ' ਦਾ ਪੁਲਿੰਗ ਰੂਪ ਹੈ। 'ਸਤ' ਸ਼ਬਦ ਦਾ ਅਰਥ ਕੇਵਲ ਹੋਂਦ ਵਾਲਾ ਜਾਂ ਸਦਾ ਰਹਿਣ ਵਾਲਾ ਹੁੰਦਾ ਹੈ ਅਤੇ ਇਸ ਤਰ੍ਹਾਂ 'ਸੰਤ' ਸ਼ਬਦ ਦਾ ਮੌਲਿਕ ਅਰਥ ਬਣਦਾ ਹੈ: 'ਸ਼ੁੱਧ ਹੋਂਦ' ਜਿਹੜਾ ਕਿ ਪਰਮਾਤਮਾ ਨਾਲ ਜਾ ਰਲਦਾ ਹੈ ਅਤੇ ਜਿਸ ਦਾ ਕਦੀ ਨਾਸ ਨਹੀਂ ਹੁੰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਸੰਤ ਦੀ ਪਰਮਾਤਮਾ ਨਾਲ ਇਕਰੂਪਤਾ ਅਤੇ ਨਿੱਜੀ ਤੌਰ 'ਤੇ ਸਮਸਰਤਾ ਦੀ ਸਥਿਤੀ ਦਾ ਵਰਣਨ ਕੀਤਾ ਗਿਆ ਹੈ:

*ਰੈਣਿ ਦਿਨਸੁ ਰਹੈ ਇਕ ਰੰਗਾ॥ ਪ੍ਰਭ ਕਉ ਜਾਣੈ ਸਦ ਹੀ ਸੰਗਾ॥*
*ਠਾਕੁਰ ਨਾਮੁ ਕੀਓ ਉਨਿ ਵਰਤਨਿ॥ ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ॥੧॥*
*ਹਰਿ ਸੰਗਿ ਰਾਤੇ ਮਨ ਤਨ ਹਰੇ॥ ਗੁਰ ਪੂਰੇ ਕੀ ਸਰਨੀ ਪਰੇ॥੧॥ ਰਹਾਉ॥*
*ਚਰਣ ਕਮਲ ਆਤਮ ਆਧਾਰ॥ ਏਕੁ ਨਿਹਾਰਹਿ ਆਗਿਆਕਾਰ॥*
*ਏਕੋ ਬਨਜੁ ਏਕੋ ਬਿਉਹਾਰੀ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ॥੨॥*
*ਹਰਖ ਸੋਗ ਦੁਹਹੂੰ ਤੇ ਮੁਕਤੇ॥ ਸਦਾ ਅਲਿਪਤੁ ਜੋਗ ਅਰੁ ਜੁਗਤੇ॥*
*ਦੀਸਹਿ ਸਭ ਮਹਿ ਸਭ ਤੇ ਰਹਤੇ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥*

*(ਪੰਨਾ ੧੮੧)*

ਵਿਅਕਤੀ ਦੇ ਸਾਹਮਣੇ ਆਮ ਤੌਰ 'ਤੇ ਦੋ ਤਰ੍ਹਾਂ ਦੇ ਉਦੇਸ਼ ਹੁੰਦੇ ਹਨ— ਜਾਂ ਤਾਂ ਉਹ ਸੰਸਾਰਕ ਸੁਖਾਂ ਦੀ ਪ੍ਰਾਪਤੀ ਲਈ ਆਪਣੀ ਜੀਵਨ-ਸ਼ਕਤੀ ਲਾਉਂਦਾ ਹੈ ਅਤੇ ਜਾਂ ਫਿਰ ਉਹ ਪਾਰਲੌਕਿਕ ਸੁਖ ਅਤੇ ਅਨੰਦ ਲਈ ਸਾਧਨਾ ਕਰਦਾ ਹੈ। ਉਦੇਸ਼

** ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਚਾਹੇ ਜੋ ਵੀ ਹੋਵੇ ਇਨ੍ਹਾਂ ਦੋਵਾਂ ਕਿਸਮ ਦੇ ਉਦੇਸ਼ਾਂ ਲਈ ਕਿਸੇ ਨਾ ਕਿਸੇ ਰੂਪ ਵਿਚ ਸ਼ਕਤੀ ਦੀ ਲੋੜ ਪੈਂਦੀ ਹੈ ਅਤੇ ਜਿਹੜੀ ਸ਼ਕਤੀ ਧਾਰਮਿਕ ਕੰਮਾਂ ਅਤੇ ਅਧਿਆਤਮਿਕ ਕੰਮਾਂ ਵੱਲ ਪ੍ਰੇਰਿਤ ਕਰਦੀ ਹੈ, ਉਹੀ ਦਰਅਸਲ 'ਸਾਧਨਾ' ਨਾਂ ਨਾਲ ਜਾਣੀ ਜਾਂਦੀ ਹੈ। ਇਉਂ ਵੀ ਕਿਹਾ ਜਾ ਸਕਦਾ ਹੈ ਕਿ ਸਾਧਨਾ ਇਕ ਕਰਮ ਵੀ ਹੈ ਅਤੇ ਇਕ ਸ਼ਕਤੀ ਵੀ ਹੈ।

ਮੁੱਖ ਰੂਪ ਵਿਚ ਸਾਧਨਾ ਜਾਂ ਤਾਂ ਗਿਆਨ 'ਤੇ ਆਧਾਰਿਤ ਹੋ ਕੇ ਚੱਲਦੀ ਹੈ ਅਤੇ ਜਾਂ ਭਗਤੀ ਦੇ ਆਸਰੇ ਅੱਗੇ ਵਧਦੀ ਹੈ। ਗਿਆਨ ਰੂਪ ਸਾਧਨਾ ਖੋਜ-ਪੜਚੋਲ, ਵਾਦ-ਵਿਵਾਦ, ਸ਼ਾਸਤਰਾਰਥ ਜਾਂ ਇਉਂ ਕਹਿ ਲਵੋ ਤਰਕ ਦੇ ਆਸਰੇ ਅੱਗੇ ਵਧਦੀ ਹੈ ਪਰੰਤੂ ਭਗਤੀ ਵਿਚ ਇਨ੍ਹਾਂ ਅੰਗਾਂ 'ਤੇ ਜ਼ੋਰ ਨਾ ਦੇ ਕੇ ਸ਼ਰਧਾ, ਵਿਸ਼ਵਾਸ ਆਦਿ ਭਾਵਨਾਵਾਂ ਵਧੇਰੇ ਕਿਰਿਆਸ਼ੀਲ ਹੁੰਦੀਆਂ ਹਨ। ਭਗਤੀ ਇਕ ਤਰ੍ਹਾਂ ਦਾ ਅਜਿਹਾ ਅਨੁਰਾਗ ਹੈ, ਜਿਸ ਨੂੰ ਆਪਣੇ ਤੋਂ ਵੱਡੇ ਪ੍ਰਤੀ ਪ੍ਰਗਟ ਕੀਤਾ ਜਾਂਦਾ ਹੈ। ਜਦੋਂ ਇਹੀ ਭਾਵਨਾ ਆਪਣੇ ਬਰਾਬਰ ਦੇ ਵਿਅਕਤੀ ਪ੍ਰਤੀ ਹੋਵੇ ਤਾਂ ਉਸ ਨੂੰ ਪ੍ਰੇਮ ਕਿਹਾ ਜਾਂਦਾ ਹੈ ਅਤੇ ਇਹੀ ਅਨੁਰਾਗ ਜਦੋਂ ਆਪਣੇ ਤੋਂ ਛੋਟੇ ਪ੍ਰਤੀ ਪ੍ਰਗਟ ਹੋਵੇ ਤਾਂ ਇਸ ਨੂੰ ਸਨੇਹ ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੀ ਸਾਧਨਾ ਸਾਧਨ ਨੂੰ ਨਿਰੰਤਰ ਸਿਮਰਨ, ਗੁਣਗਾਨ ਜਾਂ ਕੀਰਤਨ ਆਦਿ ਵੱਲ ਰੁਚਿਤ ਕਰਦੀਆਂ ਹਨ; ਪਰੰਤੂ ਕਦੀ-ਕਦੀ ਧਿਆਨ ਲਾਉਣ ਦੀ ਕਿਰਿਆ ਰਾਹੀਂ ਵੀ ਕੁਝ ਵਚਿੱਤਰ ਅਨੁਭਵ ਪ੍ਰਾਪਤ ਹੁੰਦੇ ਹਨ ਅਤੇ ਇਸ ਕਿਰਿਆ ਵਿਚ ਲੀਨ ਹੋਣ ਲਈ ਸਾਧਕ ਛੋਟੇ ਤੋਂ ਛੋਟੇ ਅਤੇ ਵੱਡੇ ਤੋਂ ਵੱਡੇ ਨਿਯਮ ਦੀ ਪਾਲਣਾ ਕਰਨਾ ਆਪਣਾ ਪਰਮ ਕਰਤੱਵ ਸਮਝਦਾ ਹੋਇਆ ਆਪਣੇ ਜੀਵਨ ਨੂੰ ਪੂਰਨ ਸੰਜਮੀ ਅਤੇ ਸੁੰਦਰ ਬਣਾ ਲੈਂਦਾ ਹੈ। ਉਸ ਦੀ ਦ੍ਰਿੜ੍ਹ ਇੱਛਾ-ਸ਼ਕਤੀ ਦਾ ਦਿਨ ਪ੍ਰਤੀ ਦਿਨ ਵਿਕਾਸ ਹੁੰਦਾ ਜਾਂਦਾ ਹੈ। ਇਸੇ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਇਨ੍ਹਾਂ ਤਿੰਨਾਂ ਕਿਸਮਾਂ ਦੀਆਂ ਸਾਧਨਾਵਾਂ ਦੇ ਆਧਾਰ ਗਿਆਨ, ਭਾਵਨਾ ਅਤੇ ਦ੍ਰਿੜ੍ਹ ਸੰਕਲਪ ਹਨ। ਇਨ੍ਹਾਂ ਤਿੰਨਾਂ ਆਧਾਰਾਂ ਦੇ ਕਾਰਨ ਹੀ ਭਾਰਤੀ ਧਰਮ-ਸਾਧਨਾ ਵਿਚ ਗਿਆਨ, ਭਗਤੀ ਅਤੇ ਕਰਮਕਾਂਡ ਉੱਤੇ ਵਿਸ਼ੇਸ਼ ਬਲ ਦਿੱਤਾ ਗਿਆ ਹੈ।

ਉੱਤਰੀ ਭਾਰਤ ਦੇ ਧਰਮ ਸਾਧਕਾਂ ਨੂੰ ਮੋਟੇ ਤੌਰ 'ਤੇ ਨਿਰਗੁਣਵਾਦੀ ਅਤੇ ਸਰਗੁਣਵਾਦੀ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਸਾਧਾਰਨ ਬੋਲੀ ਵਿਚ ਭਾਵੇਂ ਇਨ੍ਹਾਂ ਸਾਰੇ ਸਾਧਕਾਂ ਨੂੰ 'ਭਗਤ' ਸ਼ਬਦ ਨਾਲ ਸੰਬੋਧਿਤ ਕੀਤਾ ਜਾਂਦਾ ਹੈ ਪਰ ਦਰਅਸਲ ਜਿਹੜੇ ਪਰਮਾਤਮਾ ਦੇ ਅਵਤਾਰਾਂ ਦੀ ਲੀਲ੍ਹਾ ਗਾਉਣ ਵਿਚ ਲੀਨ ਸਨ, ਉਨ੍ਹਾਂ ਨੂੰ ਭਗਤ ਕਿਹਾ ਜਾਂਦਾ ਹੈ ਅਤੇ ਜਿਹੜੇ ਪਰਮਾਤਮਾ ਨੂੰ ਸਾਰੀਆਂ ਜੂਨੀਆਂ ਤੋਂ ਪਰ੍ਹੇ ਅਤੇ ਸਾਰੇ ਗੁਣਾਂ ਤੋਂ ਪਰ੍ਹਾਂ ਮੰਨਦੇ ਹਨ ਅਜਿਹੇ ਨਿਰਗੁਣਵਾਦੀਆਂ ਨੂੰ ਸੰਤ ਕਿਹਾ ਜਾਂਦਾ ਹੈ। ਸਰਗੁਣਵਾਦੀ ਭਗਤ ਆਮ ਤੌਰ 'ਤੇ ਪ੍ਰਭੂ-ਪ੍ਰਾਪਤੀ ਲਈ ਕਰਮਕਾਂਡਾਂ ਦੀ

ਪ੍ਰੋੜ੍ਹਤਾ ਕਰਦੇ ਹਨ ਅਤੇ ਵਰਨ-ਵੰਡ ਨੂੰ ਉਚਿਤ ਠਹਿਰਾਉਣ ਲਈ ਯਤਨਸ਼ੀਲ ਰਹੇ ਹਨ। ਪਰੰਤੂ ਸੰਤ ਮੱਤ ਦੇ ਅਨੁਸਾਰ ਸਤਿ ਜਾਂ ਪਰਮ ਤੱਤ ਇਕ ਅਨਿਰਵਚਨੀ ਆਨੰਦ ਹੈ, ਜਿਹੜਾ ਪ੍ਰਤੱਖ ਅਨੁਭਵ ਵਿਚ ਆ ਕੇ ਵੀ ਅਬੂਝ ਬਣਿਆ ਰਹਿੰਦਾ ਹੈ ਅਤੇ ਦਰਅਸਲ ਨਿਰਗੁਣ ਸਰਗੁਣ ਦੋਵਾਂ ਤੋਂ ਪਰ੍ਹਾਂ ਹੈ। ਸੰਕੇਤਕ ਰੂਪ ਵਿਚ 'ਪੂਰਨ' ਸਰਬਵਿਆਪੀ, ਨਿੱਤ, ਇਕਰਸ ਜਾਂ ਸਹਜ ਵਰਗੇ ਲਫ਼ਜ਼ਾਂ ਰਾਹੀਂ ਉਸ ਦਾ ਬਿਆਨ ਕੀਤਾ ਜਾਂਦਾ ਹੈ। ਸ੍ਰਿਸ਼ਟੀ ਦਾ ਹਰ ਅੰਗ ਭਾਵੇਂ ਖਿਨਭੰਗਰ ਅਤੇ ਭੁਲੇਖਾ ਹੈ ਪਰ ਫਿਰ ਵੀ ਮਨੁੱਖਾ ਸਰੀਰ ਸ੍ਰਿਸ਼ਟੀ ਦਾ ਸਭ ਤੋਂ ਸੁਹਣਾ ਅੰਸ਼ ਹੈ, ਜਿਸ ਦੇ ਸਹਾਰੇ ਮਨੁੱਖ ਆਪਣੀਆਂ ਅੰਦਰੂਨੀ ਸ਼ਕਤੀਆਂ ਦਾ ਪੂਰਨ ਵਿਕਾਸ ਕਰ ਕੇ ਪੂਰਨਤਾ ਪ੍ਰਾਪਤ ਕਰ ਸਕਦਾ ਹੈ। ਇਹੀ ਪੂਰਨ ਵਿਅਕਤੀ ਜੀਵਨ-ਮੁਕਤ ਸੰਤ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਜਿਸ ਦੇ ਮਨ ਵਿਚ ਪ੍ਰਾਣੀ-ਮਾਤਰ ਵਾਸਤੇ ਪ੍ਰੇਮ ਅਤੇ ਸਦਭਾਵ ਹੁੰਦਾ ਹੈ। ਸੰਤ ਲਈ ਵਰਨ-ਵੰਡ, ਜਾਤ-ਪਾਤ, ਊਚ-ਨੀਚ ਦੇ ਭੇਦ-ਭਾਵ ਵਿਅਰਥ ਨਹੀਂ ਬਲਕਿ ਖ਼ੁਦ ਵਿਅਕਤੀ ਦੁਆਰਾ ਆਪਣੇ ਸੁਆਰਥਾਂ ਨੂੰ ਧਿਆਨ ਵਿਚ ਰੱਖ ਕੇ ਬਣਾਏ ਗਏ ਹਨ। ਇਸ ਲਈ ਖ਼ਤਮ ਕੀਤੇ ਜਾਣੇ ਚਾਹੀਦੇ ਹਨ। ਜਦੋਂ ਇਹ ਸਾਰਾ ਜਗਤ ਹੀ ਉਸ ਭੇਦ-ਭਾਵ ਵਿਹੀਨ ਪਰਮਾਤਮਾ ਦਾ ਅੰਗ ਹੈ ਤਾਂ ਇਸ ਵਿਚ ਭੇਦ-ਭਾਵ ਕਿਉਂ ਰਹਿਣਾ ਚਾਹੀਦਾ ਹੈ? ਸੰਤਾਂ ਦੀ ਸਾਧਨਾ ਬੇਸ਼ੱਕ ਗਿਆਨ, ਭਗਤੀ ਅਤੇ ਕਰਮ ਯੋਗ ਨੂੰ ਮਾਨਤਾ ਦਿੰਦੀ ਹੈ ਪਰ ਧਰਮ ਦੇ ਨਾਂ 'ਤੇ ਪਾਖੰਡ ਨੂੰ ਕਿਸੇ ਵੀ ਰੂਪ ਵਿਚ ਬਰਦਾਸ਼ਤ ਨਹੀਂ ਕਰਦੀ। ਸੰਤਾਂ ਦੀ ਪ੍ਰਧਾਨ ਸਾਧਨਾ ਆਪਣੇ ਹਿਰਦੇ ਨੂੰ ਸ਼ੁੱਧ ਅਤੇ ਨਿਰਮਲ ਰੱਖਣ ਅਤੇ ਸਿਧਾਂਤਾਂ ਨੂੰ ਵਿਵਹਾਰਕ ਪੱਧਰ 'ਤੇ ਲਿਆਉਣ ਲਈ ਜ਼ੋਰ ਦਿੰਦੀ ਹੈ। ਇਨ੍ਹਾਂ ਲਈ ਮਨੁੱਖਤਾ ਦੀ ਕਸੌਟੀ ਸਾਦਗੀ ਅਤੇ ਸਦਾਚਰਣ ਹੈ। ਪਰਵਿਰਤੀ ਜਾਂ ਨਿਰਵਿਰਤੀ ਦੋਵਾਂ ਮਾਰਗਾਂ ਨੂੰ ਛੱਡ ਕੇ ਇਹ ਸਹਜ ਮਾਰਗ ਦੀ ਗੱਲ ਕਰਦੇ ਹਨ।

ਜਿਸ ਤਰ੍ਹਾਂ ਸਰਗੁਣ ਮਾਰਗੀ ਅੱਗੇ ਚੱਲ ਕੇ ਰਾਮ ਉਪਾਸ਼ਕ ਅਤੇ ਕ੍ਰਿਸ਼ਨ ਉਪਾਸ਼ਕ ਦੋ ਵਰਗਾਂ ਵਿਚ ਵੰਡੇ ਗਏ, ਇਵੇਂ ਹੀ ਨਿਰਗੁਣਵਾਦੀ ਸੰਤ ਗਿਆਨਮਾਰਗੀ ਅਤੇ ਪ੍ਰੇਮ-ਮਾਰਗੀ ਸ਼ਾਖਾਵਾਂ ਵਿਚ ਵੰਡ ਕੇ ਸਮਝੇ ਜਾ ਸਕਦੇ ਹਨ। ਆਧੁਨਿਕ ਅਧਿਐਨਾਂ ਦੇ ਅਨੁਸਾਰ ਬੇਸ਼ੱਕ ਭਗਤ ਜੈਦੇਵ ਜੀ, ਭਗਤ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਆਦਿ ਸੰਤਾਂ ਨੂੰ ਸੰਤ-ਪਰੰਪਰਾ ਵਿਚ ਸਭ ਤੋਂ ਪ੍ਰਸਿੱਧ ਸੰਤ ਕਬੀਰ ਜੀ ਤੋਂ ਬਹੁਤ ਪਹਿਲਾਂ ਦਾ ਮੰਨਿਆ ਗਿਆ ਹੈ ਪਰ ਸੰਤ-ਪਰੰਪਰਾ ਦੀ ਉਤਪਤੀ ਅਤੇ ਵਿਕਾਸ ਨੂੰ ਸਮਝਣ ਲਈ ਸਾਨੂੰ ਭਾਰਤ ਦੇ ਪ੍ਰਾਚੀਨ ਜੀਵਨ ਅਤੇ ਸਾਹਿਤ ਵੱਲ ਪਰਤਣਾ ਪਵੇਗਾ। ਪ੍ਰਾਚੀਨ ਵੈਦਿਕ ਸਾਹਿਤ ਦੇ ਅਧਿਐਨ ਤੋਂ ਪਤਾ ਚੱਲਦਾ ਹੈ ਕਿ ਪ੍ਰਾਚੀਨ ਭਾਰਤ ਵਾਸੀਆਂ ਦਾ ਜੀਵਨ ਬਹੁਤ ਹੀ ਸਰਲ ਅਤੇ ਉਨ੍ਹਾਂ ਦੇ ਕੰਮ ਵੀ ਬੜੇ

ਸਿੱਧੇ-ਸਾਦੇ ਹੁੰਦੇ ਸਨ। ਉਨ੍ਹਾਂ ਦੀ ਧਾਰਮਿਕ ਸਾਧਨਾਂ ਦਾ ਮੁੱਖ ਅੰਗ ਸਨ ਦੇਵਤਾ-ਪੂਜਣ, ਪਿਤਰ-ਪੂਜਣ ਅਤੇ ਯੱਗ। ਆਪਣੀਆਂ ਪ੍ਰਾਰਥਨਾਵਾਂ ਵਿਚ ਭਾਵੇਂ ਉਹ ਕੁਦਰਤ ਦੀਆਂ ਸ਼ਕਤੀਆਂ ਪ੍ਰਤੀ ਆਸਥਾ ਰੱਖਦੇ ਵਿਖਾਈ ਦਿੰਦੇ ਹਨ, ਪਰੰਤੂ ਉਨ੍ਹਾਂ ਦੇ ਜ਼ਿਆਦਾਤਰ ਗੀਤ ਸੰਸਾਰਕ ਸੁਖਾਂ ਦੀ ਕਾਮਨਾ ਕਰਨ ਵਾਲੇ ਹੀ ਸਨ। ਉਨ੍ਹਾਂ ਦੇ ਦੇਵਤੇ ਤਾਕਤਵਰ ਅਤੇ ਸਮਰੱਥਾ ਦੇ ਪ੍ਰਤੀਕ ਹੁੰਦੇ ਸਨ, ਇਸ ਲਈ ਲੋਕਾਂ ਦੀਆਂ ਪ੍ਰਾਰਥਨਾਵਾਂ ਆਮ ਤੌਰ 'ਤੇ ਭੈ ਤੋਂ ਪ੍ਰੇਰਿਤ ਹੋ ਕੇ ਕੀਤੀਆਂ ਗਈਆਂ ਪ੍ਰਾਰਥਨਾਵਾਂ ਹਨ। ਦੇਵਤਿਆਂ ਦੀ ਕਿਰਪਾ, ਹਮਦਰਦੀ ਜਾਂ ਹੋਰ ਅਜਿਹੀਆਂ ਕੋਮਲ ਬਿਰਤੀਆਂ ਪ੍ਰਤੀ ਲੋਕਾਂ ਵਿਚ ਵਿਸ਼ਵਾਸ ਨਹੀਂ ਸੀ ਅਤੇ ਸ਼ਾਇਦ ਇਹੋ ਕਾਰਨ ਸੀ ਕਿ ਉਨ੍ਹਾਂ ਦੀਆਂ ਪ੍ਰਾਰਥਨਾਵਾਂ ਦੇਵਤਿਆਂ ਨੂੰ ਰਿਝਾਉਣ ਲਈ ਹੀ ਕੀਤੀਆਂ ਜਾਂਦੀਆਂ ਸਨ ਅਤੇ ਯੱਗਾਂ ਦੁਆਰਾ ਪਸ਼ੂਆਂ ਦੀ ਬਲੀ ਦੇਣਾ ਵੀ ਇਸੇ ਰਿਝਾਉਣ ਪ੍ਰਕਿਰਿਆ ਦਾ ਹੀ ਇਕ ਅੰਗ ਸੀ। ਪਿੱਤਰਾਂ ਦੀ ਪੂਜਾ ਵੀ ਕੋਈ ਪਿਤਰਾਂ ਪ੍ਰਤੀ ਮੋਹ ਜਾਂ ਪਿਆਰ ਕਾਰਨ ਨਹੀਂ ਸੀ ਬਲਕਿ ਇਸ ਲਈ ਕਿ ਸਾਡੇ ਪਿੱਤਰ ਸਾਡੇ ਰੋਜ਼ਾਨਾ ਜੀਵਨ ਦੇ ਕੰਮਾਂ-ਕਾਰਾਂ ਵਿਚ ਕੋਈ ਵਿਘਨ ਨਾ ਪਾਉਣ। ਉਸ ਸਮੇਂ ਦੀ ਸਾਧਾਰਨ ਜਨਤਾ ਨੂੰ ਜਾਦੂ-ਟੂਣਿਆਂ ਵਿਚ ਵੀ ਵਿਸ਼ਵਾਸ ਸੀ ਅਤੇ ਅਜਿਹੀ ਧਾਰਨਾ ਵੀ ਸੀ ਕਿ ਮੰਤਰਾਂ ਦੇ ਪ੍ਰਯੋਗ ਨਾਲ ਜ਼ਹਿਰ ਆਦਿ ਦੂਰ ਹੋ ਸਕਦਾ ਹੈ। ਪਰਸ਼ੁ ਰਾਮ ਚਤੁਰਵੇਦੀ ਦੇ ਸ਼ਬਦਾਂ ਵਿਚ: "ਸਾਰਾਂਸ਼ ਇਹ ਹੈ ਕਿ ਸਾਡੇ ਪੂਰਵਜ਼ਾਂ ਦੇ ਲੱਗਭਗ ਸਾਰੇ ਧਾਰਮਿਕ ਕਰਮ ਕੇਵਲ ਇਸੇ ਉਦੇਸ਼ ਨਾਲ ਕੀਤੇ ਜਾਂਦੇ ਸਨ ਕਿ ਸਾਡੇ ਦੈਨਿਕ ਜੀਵਨ ਪੂਰੀ ਤਰ੍ਹਾਂ ਰੁਕਾਵਟਾਂ ਤੋਂ ਬਚ ਕੇ ਪ੍ਰਗਤੀਸ਼ੀਲ ਰਹੇ ਅਤੇ ਸਾਡੇ ਸੰਸਾਰਕ ਸੁਖ ਵਿਚ ਵੀ ਵਾਧਾ ਹੁੰਦਾ ਰਹੇ।"

ਸਮਾਂ ਪਾ ਕੇ ਇਨ੍ਹਾਂ ਪ੍ਰਾਰਥਨਾਵਾਂ ਤੋਂ ਵੱਧ ਮਹੱਤਤਾ ਯੱਗਾਂ ਦੇ ਕਰਮਕਾਂਡਾਂ ਨੂੰ ਦਿੱਤਾ ਜਾਣ ਲੱਗ ਪਿਆ। ਉਪਨਿਸ਼ਦਾਂ ਦੇ ਸਮੇਂ ਵਿਚ ਯੱਗਾਂ ਦੀ ਕਰਮਕਾਂਡੀ ਮਹੱਤਤਾ ਘਟ ਗਈ ਅਤੇ ਇਸੇ ਸਮੇਂ ਵਿਚ ਚਿਰਾਂ ਤੋਂ ਦੱਬੀ ਚਲੀ ਆ ਰਹੀ ਸ਼ਰਮਣ ਸੰਸਕ੍ਰਿਤੀ ਮੁੜ ਜੈਨ ਧਰਮ ਅਤੇ ਬੁੱਧ ਧਰਮ ਦੇ ਰੂਪ ਵਿਚ ਸੁਰਜੀਤ ਹੋ ਉੱਠੀ। ਬੁੱਧ ਧਰਮ ਨੇ ਵੈਦਿਕ ਕਰਮਕਾਂਡ, ਯੱਗਾਂ ਅਤੇ ਇਨ੍ਹਾਂ ਨਾਲ ਸੰਬੰਧਿਤ ਸਾਰੇ ਵਿਧੀ ਵਿਧਾਨਾਂ ਦਾ ਖੰਡਨ ਕੀਤਾ। ਇਥੋਂ ਤਕ ਵੈਦਿਕ ਸਾਧਨਾਵਾਂ ਦਾ ਵਿਰੋਧ ਪ੍ਰਬਲ ਹੋਇਆ ਕਿ ਬੁੱਧ ਧਰਮ ਆਤਮਾ ਪਰਮਾਤਮਾ ਸਭ ਤੋਂ ਇਨਕਾਰੀ ਹੋ ਗਿਆ। ਚਾਰਵਾਕ, ਆਜੀਵਕ ਆਦਿ ਤਾਂ ਬਿਲਕੁਲ ਹੀ ਕਿਸੇ ਕਿਸਮ ਦੀ ਨੈਤਿਕਤਾ ਨੂੰ ਵੀ ਮਹੱਤਵ ਨਹੀਂ ਦਿੰਦੇ ਸਨ ਹਾਲਾਂਕਿ ਬੁੱਧ ਧਰਮ ਅਤੇ ਜੈਨ ਧਰਮ ਮੁੱਖ ਰੂਪ ਵਿਚ ਨੈਤਿਕਤਾਵਾਦੀ ਧਰਮ ਸਨ। ਬੁੱਧ ਨੇ ਸਦਾਚਰਣ ਲਈ ਕਰੜੇ ਅਨੁਸ਼ਾਸਨ ਦਾ ਵਿਧਾਨ ਬਣਾਇਆ ਅਤੇ ਸੰਸਾਰ ਨੂੰ ਦੁੱਖਾਂ ਦਾ ਘਰ ਦੱਸਦੇ ਹੋਏ ਜਿੱਥੇ ਇੱਛਾਵਾਂ ਨੂੰ ਦੁੱਖਾਂ ਦਾ ਕਾਰਨ ਦੱਸਿਆ, ਉਥੇ ਨਾਲ ਹੀ ਨਾਲ ਮਧਿਅਮ ਮਾਰਗ ਦਾ ਵੀ ਪ੍ਰਚਾਰ ਕੀਤਾ। ਬੁੱਧ ਧਰਮ ਲੱਗਭਗ

ਸਾਰੇ ਏਸ਼ੀਆ ਵਿਚ ਫੈਲ ਗਿਆ ਅਤੇ ਭਾਰਤ ਦੇ ਕਈ ਰਾਜੇ ਵੀ ਬੋਧੀ ਬਣ ਗਏ।

ਕਾਲਾਂਤਰ ਵਿਚ ਬੁੱਧ ਧਰਮ ਕਰੜੇ ਅਨੁਸ਼ਾਸਨ ਦੀ ਵਜ੍ਹਾ ਕਰਕੇ ਦੋ ਸੰਪਰਦਾਵਾਂ ਵਿਚ ਵੰਡਿਆ ਗਿਆ। ਜਿਹੜੇ ਲੋਕ ਕਰੜੇ ਅਨੁਸ਼ਾਸਨ ਵਿਚ ਢਿੱਲਾਂ ਅਤੇ ਖੁੱਲ੍ਹਾਂ ਲੈਣ ਦੇ ਹਾਮੀ ਸਨ, ਉਹ ਮਹਾਂਯਾਨੀ ਕਹਿਲਾਏ ਅਤੇ ਜਿਹੜੇ ਮੂਲ ਬੁੱਧ ਧਰਮ ਦੇ ਤਪ-ਤਿਆਗ ਅਤੇ ਕਰੜੇ ਸੰਜਮ ਦੇ ਪੈਰੋਕਾਰ ਸਨ, ਉਹ ਹੀਨਯਾਨੀ ਕਹਿਲਾਏ। ਮਹਾਂਯਾਨ ਬਹੁਤ ਜ਼ਿਆਦਾ ਫੈਲਿਆ ਅਤੇ ਕਈ ਸਦੀਆਂ ਤਕ ਹਿੰਦੂ ਧਰਮ ਦੇ ਸੰਪਰਕ ਵਿਚ ਰਹਿਣ ਕਰਕੇ ਇਸ ਦੀ ਪੂਜਾ-ਅਰਚਾ ਵਿਚ ਹਿੰਦੂ ਪ੍ਰਭਾਵ ਆਉਣੇ ਸ਼ੁਰੂ ਹੋ ਗਏ। ਖੁੱਲ੍ਹਾਂ ਲੈਣ ਦੇ ਸੁਭਾਅ ਕਾਰਨ ਅਤੇ ਤੰਤ੍ਰ ਤੇ ਵੈਸ਼ਨਵ ਸੰਪਰਦਾਵਾਂ ਦੇ ਨੇੜੇ ਹੋਣ ਕਾਰਨ ਬੋਧੀ ਜੀਵਨ-ਚਰਯਾ ਵਿਚ ਇਸਤਰੀਆਂ ਦਾ ਪ੍ਰਵੇਸ਼ ਵੀ ਹੋ ਗਿਆ ਅਤੇ ਮਹਾਂਯਾਨੀ ਸਿੱਧਾਂ ਦੀਆਂ ਕਈ ਸੰਪਰਦਾਵਾਂ ਬਣ ਗਈਆਂ ਜਿਹੜੇ ਭੋਗ-ਵਿਲਾਸ ਨੂੰ ਹੀ ਮਹਾਂ ਸੁਖ ਅਤੇ ਸੰਸਾਰ ਤੋਂ ਪਾਰ ਜਾਣ ਦਾ ਸਾਧਨ ਮੰਨਣ ਲੱਗ ਪਏ। ਇਨ੍ਹਾਂ ਸਿੱਧਾਂ ਦਾ ਕਾਵਿ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਵਿਚ ਪਾਇਆ ਜਾਂਦਾ ਹੈ। ਸਿੱਧਾਂ ਦੀਆਂ ਇੰਦ੍ਰਿਆਵੀ ਸੁਖਾਂ ਪ੍ਰਤੀ ਲੀਨਤਾ ਦੇ ਵਿਦਰੋਹ ਵਿਚ ਨਾਥ ਖੜ੍ਹੇ ਹੋਏ ਅਤੇ ਇਨ੍ਹਾਂ ਨੇ ਜਿੱਥੇ ਊਚ-ਨੀਚ ਦੇ ਭੇਦ-ਭਾਵ ਦੇ ਖਿਲਾਫ਼ ਆਵਾਜ਼ ਉਠਾਈ, ਉਥੇ ਨਾਲ ਹੀ ਨਾਲ ਇਸਤਰੀ ਨੂੰ ਨਾਗਿਨ, ਬਾਘਿਨ, ਚੰਡਾਲਨੀ ਆਦਿ ਦੱਸਦੇ ਹੋਏ, ਉਸ ਤੋਂ ਦੂਰ ਰਹਿਣ ਦੇ ਉਪਦੇਸ਼ ਦਿੱਤੇ। ਨਾਥ ਸ੍ਰੀ ਸ਼ਿਵ ਜੀ ਦੀ ਉਪਾਸ਼ਨਾ ਕਰਨ ਵਾਲੇ ਸਨ ਅਤੇ ਇਨ੍ਹਾਂ ਦੀ ਸਾਧਨਾ-ਪੱਧਤੀ ਵਿਚ ਤੰਤ੍ਰ-ਮੰਤ੍ਰ ਅਤੇ ਯੋਗ-ਸਾਧਨਾ ਦਾ ਬਹੁਤ ਮਹੱਤਵ ਸੀ। ਇਸੇ ਲਈ ਇਨ੍ਹਾਂ ਨੂੰ ਯੋਗੀ ਵੀ ਕਿਹਾ ਜਾਂਦਾ ਸੀ।

ਈਸਵੀ ਸੰਨ ਦੇ ਪਹਿਲੇ ਦਹਾਕੇ ਦੀਆਂ ਪਹਿਲੀਆਂ ਸਦੀਆਂ ਵਿਚ ਮਹਾਂਯਾਨੀ ਬੁੱਧ ਧਰਮ ਅਤੇ ਵੈਸ਼ਨਵ, ਸ਼ੈਵ ਮੱਤਾਂ ਦੇ ਮੇਲ-ਮਿਲਾਪ ਸਦਕਾ ਜਿਹੜਾ ਤੰਤ੍ਰ-ਮੰਤ੍ਰਾਂ ਨਾਲ ਪਰਿਪੂਰਨ ਸਿੱਧ ਮੱਤ ਅਤੇ ਬਾਅਦ ਵਿਚ ਨਾਥ ਮੱਤ ਪ੍ਰਚੱਲਤ ਹੋ ਕੇ ਵਿਆਪਕ ਰੂਪ ਵਿਚ ਪ੍ਰਭਾਵਸ਼ਾਲੀ ਰਿਹਾ ਸੀ ਉਹ ਦਸਵੀਂ ਸਦੀ ਤਕ ਸਮਾਪਤੀ ਵੱਲ ਵਧ ਰਿਹਾ ਸੀ ਅਤੇ ਹੁਣ ਉਹ ਸੰਤ-ਭਗਤਾਂ ਦੇ ਮੱਤਾਂ-ਮਤਾਂਤਰਾਂ ਦੇ ਰੂਪ ਵਿਚ ਦੱਖਣ ਵੱਲ ਵਧ ਚੁੱਕਾ ਸੀ। ਦੱਖਣ ਭਾਰਤ ਵਿਚ ਪਹਿਲਾਂ ਕੁਝ ਅਜਿਹੇ ਸੰਤ ਸਾਹਮਣੇ ਆਏ ਜਿਹੜੇ ਸ਼ਾਇਦ ਬਹੁਤਾ ਪੜ੍ਹੇ-ਲਿਖੇ ਨਹੀਂ ਸਨ ਅਤੇ ਇਨ੍ਹਾਂ ਵਿੱਚੋਂ ਬਹੁਤੇ ਤਾਮਿਲ ਪ੍ਰਦੇਸ਼ ਦੇ ਨਿਵਾਸੀ ਸਨ। ਇਨ੍ਹਾਂ ਦਾ ਜੀਵਨ ਬਹੁਤ ਹੀ ਸਿੱਧਾ-ਸਾਦਾ ਅਤੇ ਸਰਲ ਸੀ ਅਤੇ ਇਨ੍ਹਾਂ ਦੀ ਸਾਧਨਾ ਗੀਤਾ ਅਤੇ ਭਜਨਾਂ ਦੇ ਗਾਇਨ ਤਕ ਹੀ ਸੀਮਿਤ ਸੀ। ਇਨ੍ਹਾਂ ਵਿੱਚੋਂ ਕੁਝ ਨੂੰ 'ਆਡਵਾਰ' ਕਿਹਾ ਜਾਂਦਾ ਸੀ। ਆਡਵਾਰ ਅਜਿਹੇ ਮਹਾਤਮਾ ਨੂੰ ਸਮਝਿਆ ਜਾਂਦਾ ਸੀ, ਜਿਸ ਨੇ ਈਸ਼ਵਰੀ ਗਿਆਨ ਅਤੇ ਭਗਤੀ ਦੇ ਸਮੁੰਦਰ ਵਿਚ ਪੂਰਨ ਇਸ਼ਨਾਨ ਕਰ ਲਿਆ ਹੋਵੇ ਅਤੇ ਜਿਹੜਾ ਨਿਰੰਤਰ ਪਰਮਾਤਮਾ ਦੇ ਧਿਆਨ

ਵਿਚ ਹੀ ਲੀਨ ਰਹਿੰਦਾ ਹੋਵੇ। ਬਾਅਦ ਵਿਚ 'ਸੰਤ' ਸ਼ਬਦ ਦੀ ਤਰ੍ਹਾਂ 'ਆਡਵਾਰ' ਸ਼ਬਦ ਵੀ ਕੇਵਲ ਅਜਿਹੇ ਭਗਤਾਂ ਲਈ ਹੀ ਪੱਕਾ ਹੋ ਗਿਆ। ਇਨ੍ਹਾਂ ਦੀ ਸੰਖਿਆ ੧੨ ਸੀ ਅਤੇ ਇਹ ਦੱਖਣ ਭਾਰਤ ਦੇ ਭਿੰਨ-ਭਿੰਨ ਸਥਾਨਾਂ ਦੇ ਨਿਵਾਸੀ ਸਨ। ਇਨ੍ਹਾਂ ਦਾ ਕੋਈ ਸੰਪ੍ਰਦਾਇਕ ਸਿਲਸਿਲਾ ਤਾਂ ਨਹੀਂ ਸੀ ਪਰੰਤੂ ਇਨ੍ਹਾਂ ਦੀ ਅਧਿਆਤਮਕ ਮਨੋ-ਬਿਰਤੀ ਲੱਗਭਗ ਇੱਕੋ ਜਿਹੀ ਸੀ ਅਤੇ ਇਨ੍ਹਾਂ ਦਾ ਈਸ਼ਵਰ-ਪ੍ਰੇਮ ਅਤੇ ਵਿਸ਼ਵ-ਪ੍ਰੇਮ ਦਾ ਪ੍ਰਚਾਰ ਦਾ ਢੰਗ ਲੱਗਭਗ ਇਕ ਹੀ ਸੀ। ਆਪਣੇ ਅਧਿਆਤਮਕ ਅਨੁਭਵਾਂ ਦੇ ਆਧਾਰ 'ਤੇ ਜਿਨ੍ਹਾਂ ਪਦਾਂ ਦੀ ਇਨ੍ਹਾਂ ਰਚਨਾ ਕੀਤੀ, ਉਨ੍ਹਾਂ ਦਾ ਇਕ ਸੰਗ੍ਰਹਿ ਤਾਮਿਲ ਭਾਸ਼ਾ ਵਿਚ 'ਪ੍ਰਬੰਧਮ' ਨਾਂ ਨਾਲ ਪ੍ਰਸਿੱਧ ਹੈ। ਤਾਮਿਲ ਪ੍ਰਦੇਸ਼ ਵਿਚ ਇਸ ਪ੍ਰਬੰਧਮ ਨੂੰ ਤਾਮਿਲ ਵੇਦ ਵਜੋਂ ਵੀ ਜਾਣਿਆ ਜਾਂਦਾ ਹੈ ਅਤੇ ਖਾਸ ਧਾਰਮਿਕ ਉਤਸਵਾਂ ਉੱਤੇ ਇਨ੍ਹਾਂ ਦਾ ਪਾਠ ਕੀਤਾ ਜਾਂਦਾ ਹੈ।

ਆਡਵਾਰ ਸੰਤਾਂ ਤੋਂ ਬਾਅਦ ਦੱਖਣ ਭਾਰਤ ਵਿਚ ਪ੍ਰਬੰਧਮ ਤੋਂ ਹੀ ਪ੍ਰਭਾਵਿਤ ਬਹੁਤ ਸਾਰੇ ਸੰਤ ਅਤੇ ਵੈਸ਼ਨਵ ਆਚਾਰਯ ਵੀ ਹੋਏ ਹਨ। ਇਨ੍ਹਾਂ ਵਿਚ ਨਾਥਮੁਨੀ ਸਭ ਤੋਂ ਪਹਿਲੇ ਹਨ, ਜਿਹੜੇ ੧੦ਵੀਂ ਸਦੀ ਵਿਚ ਹੋਏ ਹਨ ਅਤੇ ਇਨ੍ਹਾਂ ਨੇ ਆਡਵਾਰ ਸੰਤਾਂ ਦੇ ਚਾਰ ਹਜ਼ਾਰ ਪਦਾਂ ਨੂੰ ਚਾਰ ਹਿੱਸਿਆਂ ਵਿਚ ਸੰਪਾਦਿਤ ਕੀਤਾ। ਨਾਥਮੁਨੀ ਤੋਂ ਬਾਅਦ ਯਾਮੁਨਾਚਾਰਯ ਅਤੇ ਇਨ੍ਹਾਂ ਤੋਂ ਬਾਅਦ ਰਾਮਾਨੁਜ ਹੋਏ ਹਨ, ਜਿਨ੍ਹਾਂ ਨੇ ਆਡਵਾਰਾਂ ਦੇ ਪ੍ਰਬੰਧਮ ਦਾ ਬੜੀ ਨਿਸ਼ਠਾ ਪੂਰਬਕ ਅਧਿਐਨ ਕੀਤਾ ਅਤੇ ਉੱਤਰੀ ਭਾਰਤ ਤਕ ਪਹੁੰਚ ਕੇ ਅਨੇਕਾਂ ਤੀਰਥਾਂ ਦੀ ਯਾਤਰਾ ਕੀਤੀ। ਇਨ੍ਹਾਂ ਨੇ ਸੰਸਕ੍ਰਿਤ ਵਿਚ ਅਨੇਕਾਂ ਗ੍ਰੰਥਾਂ ਦੀ ਰਚਨਾ ਕੀਤੀ ਅਤੇ ਸ੍ਰੀ ਸੰਪ੍ਰਦਾਇ ਨਾਂ ਦੀ ਇਕ ਸੰਪ੍ਰਦਾ ਚਲਾਈ। ਰਾਮਾਨੁਜ ਵਿਦਵਾਨ ਸਨ ਅਤੇ ਬੇਸ਼ੱਕ ਇਨ੍ਹਾਂ ਨੇ ਇਸਤਰੀ-ਸਿੱਖਿਆ ਨੂੰ ਉਤਸ਼ਾਹਿਤ ਕੀਤਾ ਪਰ ਫਿਰ ਵੀ ਜਾਤ-ਪਾਤ ਨੂੰ ਇਹ ਕਿਸੇ ਸੀਮਾ ਤਕ ਮੰਨਦੇ ਸਨ ਅਤੇ ਮੂਰਤੀ ਪੂਜਾ ਦੇ ਵੀ ਹਾਮੀ ਸਨ। ਭੋਜਨ ਦੇ ਪਕਾਉਣ ਅਤੇ ਖਾਣ ਵਿਚ ਇਸ ਸੰਪ੍ਰਦਾ ਦੇ ਆਪਣੇ ਹੀ ਵਿਸ਼ੇਸ਼ ਕਰੜੇ ਨਿਯਮ ਸਨ। ਇਨ੍ਹਾਂ ਦੇ ਹੀ ਪੰਜਵੇਂ ਥਾਂ 'ਤੇ ਇਨ੍ਹਾਂ ਦੇ ਚੇਲੇ ਰਾਮਾਨੰਦ ਜੀ ਹੋਏ ਜਿਹੜੇ ਇਲਾਹਾਬਾਦ ਦੇ ਨਿਵਾਸੀ ਸਨ। ਭਗਤ ਰਾਮਾਨੰਦ ਜੀ ਨੇ ਵੀ ਫਿਰ-ਤੁਰ ਕੇ ਪ੍ਰਚਾਰ ਕੀਤਾ। ਭੋਜਨ ਪ੍ਰਤੀ ਲੋੜੋਂ ਵੱਧ ਸੁੱਚਮਤਾ ਅਤੇ ਹੋਰ ਕਰਮਕਾਂਡਾਂ ਨੂੰ ਇਹ ਸਵੀਕਾਰ ਨਾ ਕਰ ਸਕੇ ਅਤੇ ਅੰਤ ਵਿਚ ਸ੍ਰੀ ਸੰਪ੍ਰਦਾ ਤੋਂ ਨਿੱਖੜ ਕੇ ਇਨ੍ਹਾਂ ਨੇ ਉਦਾਰ ਬਿਰਤੀ ਵਾਲੀ ਇਕ ਰਾਮਾਨੰਦੀ ਸੰਪ੍ਰਦਾ ਚਲਾਈ। ਇਨ੍ਹਾਂ ਦੇ ਬਾਰ੍ਹਾਂ ਪ੍ਰਮੁੱਖ ਚੇਲਿਆਂ ਵਿੱਚੋਂ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਧੰਨਾ ਜੀ ਅਤੇ ਭਗਤ ਸੈਣ ਜੀ ਆਦਿ ਪ੍ਰਸਿੱਧ ਹਨ। ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਦੇ ਸਮੇਂ ਤਕ ਭਾਰਤ ਵਿਚ ਮੁਸਲਮਾਨ ਵੀ ਪੂਰੀ ਤਰ੍ਹਾਂ ਸਥਾਪਿਤ ਹੋ ਚੁੱਕੇ ਸਨ। ਪਰ ਮੁਗ਼ਲਾਂ ਦੀ ਆਮਦ ਅਜੇ ਬਾਕੀ ਸੀ।

ਬਾਬਰ ਪਹਿਲਾ ਮੁਗ਼ਲ ਬਾਦਸ਼ਾਹ ਸੀ ਜਿਸ ਨੇ ੧੫੨੬ ਸੰਨ ਵਿਚ ਪਾਨੀਪਤ ਦੇ ਮੈਦਾਨ ਵਿਚ ਇਬਰਾਹੀਮ ਲੋਧੀ ਨੂੰ ਹਰਾ ਕੇ ਭਾਰਤ ਵਿਚ ਮੁਗ਼ਲ ਬਾਦਸ਼ਾਹਤ ਦੀ ਨੀਂਹ ਰੱਖੀ ਸੀ। ੯ਵੀਂ, ੧੦ਵੀਂ ਸਦੀ ਤੋਂ ਹੀ ਮੁਸਲਮਾਨ ਹਮਲਾਵਰਾਂ ਦੇ ਨਾਲ ਸੂਫ਼ੀ ਸੰਤਾਂ ਨੇ ਭਾਰਤ ਵਿਚ ਆਉਣਾ ਸ਼ੁਰੂ ਕਰ ਦਿੱਤਾ ਸੀ ਅਤੇ ਇਹ ਨਿਰਗੁਣਮਾਰਗੀ ਸੰਤ ਕੇਵਲ ਗਿਆਨ ਨੂੰ ਹੀ ਪ੍ਰਭੂ-ਮਿਲਣ ਦਾ ਆਧਾਰ ਨਾ ਮੰਨ ਕੇ ਪ੍ਰੇਮ-ਮਾਰਗ ਨੂੰ ਅਪਣਾਉਣ ਦੀ ਗੱਲ ਕਰਦੇ ਸਨ। ਇਨ੍ਹਾਂ ਵਿੱਚੋਂ ਹੀ ਪੰਜਾਬ ਵਿਚ ਚਿਸ਼ਤੀ ਸੰਪ੍ਰਦਾ ਨਾਲ ਸੰਬੰਧਿਤ ਭਗਤ ਫਰੀਦ ਜੀ ਅਤੇ ਬਾਅਦ ਦੇ ਸਾਈਂ ਸ਼ਾਹ ਹੁਸੈਨ, ਸਾਈਂ ਬੁੱਲ੍ਹੇ ਸ਼ਾਹ ਆਦਿ ਅਤੇ ਉੱਤਰ ਪ੍ਰਦੇਸ਼ ਵਿਚ ਕੁਤਬਨ ਮੰਝਨ ਅਤੇ ਮਲਿਕ ਮੁਹੰਮਦ ਜਾਯਸੀ ਆਦਿ ਦਾ ਨਾਂ ਵਿਸ਼ੇਸ਼ ਉਲੇਖ ਕਰਨ ਯੋਗ ਹੈ। ਇਨ੍ਹਾਂ ਸੂਫ਼ੀਆਂ ਨੇ ਭਾਰਤੀ ਕਥਾਨਕਾਂ ਉੱਤੇ ਆਧਾਰਤ ਕਥਾਵਾਂ ਲਿਖ ਕੇ ਜਾਂ ਮੁਕਤਕ ਰੂਪ ਵਿਚ ਵੀ ਰਚਨਾਵਾਂ ਕਰ ਕੇ ਜਾਤ-ਪਾਤ, ਊਚ-ਨੀਚ ਦੇ ਵਿਚਾਰਾਂ ਤੋਂ ਲੋਕਾਂ ਨੂੰ ਮੁਕਤ ਕਰਨ ਦਾ ਪ੍ਰੇਮਪੂਰਨ ਉਪਰਾਲਾ ਕੀਤਾ ਅਤੇ ਇਸ ਤਰ੍ਹਾਂ ਨਾਲ ਇਸਲਾਮ ਦਾ ਵੀ ਪ੍ਰਚਾਰ ਕਰਨ ਵਿਚ ਇਹ ਕਾਫ਼ੀ ਕਾਮਯਾਬ ਹੋਏ।

ਸੰਤਾਂ ਦੀ ਵਿਚਾਰਧਾਰਾ ਉੱਤੇ ਜਿੱਥੇ ਦੱਖਣ ਭਾਰਤੀ ਸੰਤਾਂ ਦਾ, ਉੱਤਰ ਭਾਰਤੀ ਵੈਸ਼ਨਵ ਸੰਪ੍ਰਦਾਵਾਂ ਦਾ, ਨਾਥਾਂ ਦਾ, ਜੋਗੀਆਂ ਦਾ ਕਾਫ਼ੀ ਪ੍ਰਭਾਵ ਪਿਆ ਹੈ ਅਤੇ ਭਗਤ ਜੈਦੇਵ ਜੀ, ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਾਮਾਨੰਦ ਜੀ, ਭਗਤ ਪੀਪਾ ਜੀ, ਭਗਤ ਸਧਨਾ ਜੀ, ਰੱਜਬਦਾਸ, ਸੁੰਦਰਦਾਸ, ਮਲੂਕਦਾਸ ਆਦਿ ਅਨੇਕਾਂ ਸੰਤਾਂ ਨੇ ਜਿੱਥੇ ਸਮੇਂ ਅਤੇ ਸਥਾਨ ਦੇ ਅਨੁਸਾਰ ਉਸ ਨੂੰ ਅਪਣਾਇਆ ਹੈ ਅਤੇ ਉਸ ਵਿਚ ਆਪਣੀਆਂ ਅਨੁਭੂਤੀਆਂ ਦਾ ਵੀ ਵਿਸ਼ੇਸ਼ ਸਮਾਵੇਸ਼ ਕੀਤਾ ਹੈ, ਉਥੇ ਇਨ੍ਹਾਂ ਉੱਤੇ ਬੁੱਧ ਧਰਮ ਦਾ ਪ੍ਰਭਾਵ ਵੀ ਬੜਾ ਸਪੱਸ਼ਟ ਹੈ। ਬੁੱਧ ਧਰਮ ਨੇ ਤਾਂ ਦਰਅਸਲ ਵੇਦਾਂਤ ਦਰਸ਼ਨ ਦੇ ਮੋਢੀ ਵਿਆਖਿਆਕਾਰ ਸ਼ੰਕਰਾਚਾਰਯ ਨੂੰ ਵੀ ਪ੍ਰਭਾਵਤ ਕੀਤਾ ਹੈ। ਬੁੱਧ ਧਰਮ ਇਕ ਬੁੱਧੀਵਾਦੀ ਧਰਮ ਹੈ ਅਤੇ ਬੁੱਧ ਧਰਮ ਦੀ ਗਿਆਨ ਅਤੇ ਬੌਧਿਕਤਾ ਦੀ ਤੜਪ ਸੰਤਾਂ ਨੂੰ ਬਹੁਤ ਹੀ ਰੁਚੀਕਾਰ ਪ੍ਰਤੀਤ ਹੋਈ ਹੈ। ਨਿਰਗੁਣਵਾਦੀਆਂ ਦੀ ਗਿਆਨ ਆਸਰੀ ਸ਼ਾਖਾ ਦੇ ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਆਦਿ ਸੰਤਾਂ ਨੇ ਬਿਬੇਕ ਬੁੱਧੀ ਦੀ ਮਹੱਤਤਾ ਉੱਤੇ ਕਾਫ਼ੀ ਜ਼ੋਰ ਦਿੱਤਾ ਹੈ। ਇਨ੍ਹਾਂ ਸੰਤਾਂ ਨੇ ਜੋ ਕੁਝ ਵੀ ਉਚਾਰਨ ਕੀਤਾ ਹੈ, ਉਹ ਪਰੰਪਰਿਕ ਲੋਕ-ਰੀਤਾਂ ਅਤੇ ਵੇਦ ਵੇਦਾਂਗ ਪ੍ਰਤੀ ਅੰਨ੍ਹੀ ਸ਼ਰਧਾ ਦੇ ਖਿਲਾਫ਼ ਆਵਾਜ਼ ਬੁਲੰਦ ਕਰਨ ਵਿਚ ਸਹਾਈ ਹੋਇਆ ਹੈ। ਵੈਦਿਕ ਕਰਮਕਾਂਡ ਪ੍ਰਤੀ ਵੀ ਇਨ੍ਹਾਂ ਸੰਤਾਂ ਦੇ ਮੱਤ ਵਿਚ ਤਿੱਖਾ ਕਟਾਕਸ਼ ਮਿਲਦਾ ਹੈ। ਸੰਤਾਂ ਦੇ ਇਸ ਬੁੱਧੀਵਾਦ ਨੇ ਹੀ ਬਾਅਦ ਵਿਚ ਕਈ ਕ੍ਰਾਂਤੀਕਾਰੀ ਬਦਲਾਵ ਲਿਆਉਣ ਵਿਚ ਸਹਾਇਤਾ ਕੀਤੀ ਹੈ। ਭਗਤ ਕਬੀਰ ਜੀ ਨੇ ਤਾਂ ਖੁੱਲ੍ਹਮ-ਖੁੱਲ੍ਹਾ ਕਾਜ਼ੀ, ਮੁੱਲਾਂ ਤੇ

ਪੰਡਿਤ ਆਦਿ ਦੀਆਂ ਕਰਮਕਾਂਡੀ ਤੇ ਫੋਕਟ ਰੀਤਾਂ ਨੂੰ ਤਿਆਗਣ ਅਤੇ ਉਸ ਦੇ ਉਲਟ ਚੱਲਣ ਦੀ ਸਲਾਹ ਦਿੱਤੀ ਹੈ:

*ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥(ਪੰਨਾ ੧੧੫੯)*

ਇਨ੍ਹਾਂ ਸਭ ਨੇ ਇਕ ਪਰਮਾਤਮਾ ਪ੍ਰਤੀ ਸਮਰਪਣ, ਸਰਬਾਂਗੀ ਭਾਈਚਾਰੇ ਅਤੇ ਜਾਤ-ਪਾਤ ਦੇ ਖਿਲਾਫ਼ ਆਵਾਜ਼ ਉਠਾਈ। ਇਨ੍ਹਾਂ ਦੀ ਆਵਾਜ਼ ਦਾ ਕੁਝ ਅਸਰ ਹੋਇਆ ਵੀ ਅਵੱਸ਼ ਪਰ ਜਿੰਨੀ ਕੁ ਕਰਾਰੀ ਚੋਟ ਦੀ ਲੋੜ ਉਸ ਸਮੇਂ ਦੇ ਧਾਰਮਿਕ ਅਤੇ ਸਮਾਜਿਕ ਢਾਂਚੇ ਨੂੰ ਸੀ, ਉਨ੍ਹਾਂ ਕੁਝ ਇਹ ਨਾ ਕਰ ਸਕੇ। ਪ੍ਰਸਿੱਧ ਇਤਿਹਾਸਕਾਰ ਜੇ.ਡੀ. ਕਨਿੰਘਮ ਦੇ ਸ਼ਬਦਾਂ ਵਿਚ ਇਸ ਤੱਥ ਨੂੰ ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ—

> "ਰਾਮਾਨੰਦ ਅਤੇ ਗੋਰਖ ਨੇ ਧਾਰਮਿਕ ਏਕਤਾ ਦਾ ਉਪਦੇਸ਼ ਦਿੱਤਾ। ਚੈਤੰਨਯ ਨੇ ਉਸ ਧਰਮ ਦਾ ਪ੍ਰਤੀਪਾਦਨ ਕੀਤਾ, ਜਿਸ ਨਾਲ ਜਾਤਾਂ ਆਮ ਪੱਧਰ 'ਤੇ ਆਈਆਂ। ਭਗਤ ਕਬੀਰ ਜੀ ਨੇ ਮੂਰਤੀ ਪੂਜਾ ਦੀ ਮਨਾਹੀ ਕੀਤੀ ਅਤੇ ਆਪਣਾ ਸੰਦੇਸ਼ ਲੋਕ-ਭਾਸ਼ਾ ਵਿਚ ਸੁਣਾਇਆ। ਵਲਭਾਚਾਰਯ ਨੇ ਆਪਣੀਆਂ ਸਿੱਖਿਆਵਾਂ ਵਿਚ ਭਗਤੀ ਅਤੇ ਧਰਮ ਦਾ ਤਾਲ-ਮੇਲ ਸਥਾਪਿਤ ਕੀਤਾ। ਪਰ ਇਹ ਮਹਾਨ ਸੁਧਾਰਕ ਜੀਵਨ ਦੀ ਖਿਨਭੰਗਰਤਾ ਤੋਂ ਏਨੇ ਜ਼ਿਆਦਾ ਪ੍ਰਭਾਵਿਤ ਸਨ ਕਿ ਉਨ੍ਹਾਂ ਦੇ ਪ੍ਰਚਾਰ ਦਾ ਉਦੇਸ਼ ਕੇਵਲ ਬ੍ਰਾਹਮਣ ਵਰਗ ਦੀ ਮਲਕੀਅਤ ਤੋਂ ਛੁਟਕਾਰਾ ਦਿਵਾਉਣਾ, ਮੂਰਤੀ ਪੂਜਾ ਅਤੇ ਬਹੁਦੇਵ ਵਾਦ ਦੀ ਸਥੂਲਤਾ ਦਿਖਾਉਣਾ ਹੀ ਸੀ। ਉਨ੍ਹਾਂ ਨੇ ਵੈਰਾਗੀ ਅਤੇ ਸ਼ਾਂਤ ਪੁਰਸ਼ਾਂ ਦਾ ਸੰਗਠਨ ਤਾਂ ਕੀਤਾ ਅਤੇ ਆਤਮ-ਆਨੰਦ ਦੀ ਪ੍ਰਾਪਤੀ ਲਈ ਆਪਣਾ ਸਭ ਕੁਝ ਤਿਆਗ ਦਿੱਤਾ ਪਰ ਆਪਣੇ ਭਰਾਵਾਂ ਨੂੰ ਸਮਾਜਿਕ ਅਤੇ ਧਾਰਮਿਕ ਬੰਧਨਾਂ ਨੂੰ ਤੋੜਨ ਦਾ ਅਜਿਹਾ ਉਪਦੇਸ਼ ਨਾ ਦੇ ਸਕੇ, ਜਿਸ ਨਾਲ ਅਜਿਹੇ ਸਮਾਜ ਦਾ ਨਿਰਮਾਣ ਹੁੰਦਾ ਹੈ, ਜਿਹੜਾ ਰੂੜ੍ਹੀਵਾਦੀ ਪਰੰਪਰਾਵਾਂ ਅਤੇ ਆਡੰਬਰਾਂ ਤੋਂ ਵਿਹੀਨ ਹੁੰਦਾ ਹੈ। ਉਨ੍ਹਾਂ ਆਪਣੇ ਮੱਤਾਂ ਵਿਚ ਤਰਕ-ਵਿਤਰਕ, ਵਾਦ-ਵਿਵਾਦ ਉੱਤੇ ਤਾਂ ਵਿਸ਼ੇਸ਼ ਬਲ ਦਿੱਤਾ ਪਰ ਅਜਿਹੇ ਉਪਦੇਸ਼ ਨਾ ਦਿੱਤੇ, ਜਿਹੜੇ ਰਾਸ਼ਟਰ-ਨਿਰਮਾਣ ਦਾ ਬੀਜ ਬੀਜਣ ਦਾ ਕੰਮ ਕਰਦੇ। ਇਹੋ ਕਾਰਨ ਹੈ ਕਿ ਉਨ੍ਹਾਂ ਦੀਆਂ ਸੰਪ੍ਰਦਾਵਾਂ ਵਿਕਸਿਤ ਨਾ ਹੋਈਆਂ ਅਤੇ ਉਥੇ ਦੀਆਂ ਉਥੇ ਹੀ ਰਹਿ ਗਈਆਂ।" (ਹਿਸਟਰੀ ਆਫ ਦ ਸਿਖਸ, ਪੰਨਾ ੩੮)

ਸੰਤ-ਭਗਤ ਪਰੰਪਰਾ ਵਿੱਚੋਂ ਉਨ੍ਹਾਂ ਸੰਤਾਂ/ਭਗਤਾਂ ਨੂੰ ਸਦੀਵਤਾ ਪ੍ਰਾਪਤ ਹੋਈ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭਗਤ ਬਾਣੀ ਦਾ ਸੱਭਿਆਚਾਰਕ ਸਰਵੇਖਣ

*-ਡਾ. ਬਲਕਾਰ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭਗਤ ਸਾਹਿਬਾਨ ਵਿੱਚੋਂ ਤਕਰੀਬਨ ਬਹੁਤੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹੋਏ ਹਨ ਜਿਵੇਂ ਕਿ ਭਗਤ ਕਬੀਰ ਜੀ, ਭਗਤ ਤ੍ਰਿਲੋਚਨ ਜੀ, ਭਗਤ ਬੇਣੀ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਆਦਿ। ਪੂਰਵ ਨਾਨਕ-ਕਾਲ ਭਾਰਤ ਵਿਚ ਸ਼ਾਂਤੀ ਦਾ ਸਮਾਂ ਨਹੀਂ ਮੰਨਿਆ ਜਾਂਦਾ ਸੀ। ਕੇਂਦਰੀ ਹਕੂਮਤ ਕਾਇਮ ਹੋਣ ਦੇ ਬਾਵਜੂਦ ਵੀ ਦੇਸ਼-ਭਰ ਵਿਚ ਛੋਟੇ-ਵੱਡੇ ਕਈ ਹੁਕਮਰਾਨਾਂ ਵੱਲੋਂ ਬਗ਼ਾਵਤਾਂ ਹੁੰਦੀਆਂ ਰਹਿੰਦੀਆਂ ਸਨ। ਸਿਆਸੀ ਅਸਿਥਰਤਾ ਕਾਰਨ ਸਮਾਜਿਕ ਪੱਧਰ 'ਤੇ ਵੀ ਸ਼ਾਂਤੀ ਨਹੀਂ ਸੀ। ਅਜਿਹੇ ਵੇਲੇ ਆਮ ਲੋਕਾਂ ਲਈ ਧਰਮ ਹੀ ਇਕ ਮਾਤਰ ਸਹਾਰਾ ਹੋਇਆ ਕਰਦਾ ਹੈ। ਹਿੰਦੂ ਅਤੇ ਇਸਲਾਮ ਦੋ ਮੁੱਖ ਧਰਮ ਸਨ। ਦੋਵੇਂ ਧਿਰਾਂ ਆਪਣੀ-ਆਪਣੀ ਧਾਰਮਿਕ ਹਉਮੈ ਦੀਆਂ ਸ਼ਿਕਾਰ ਸਨ ਅਤੇ ਆਮ ਲੋਕਾਂ ਦਾ ਮਾਰਗ-ਦਰਸ਼ਨ ਕਰਾ ਸਕਣ ਤੋਂ ਅਸਮਰੱਥ ਸਨ। ਇਸ ਵੇਲੇ ਲੋੜ ਸੀ ਅਜਿਹੀ ਰਹਿਬਰੀ ਸ਼ਕਤੀ ਦੀ ਜਿਹੜੀ ਸਹੀ ਮਾਰਗ-ਦਰਸ਼ਨ ਕਰਾ ਸਕੇ ਅਤੇ ਇਹ ਰਹਿਬਰੀ ਭਗਤ ਬਾਣੀਕਾਰਾਂ ਨੂੰ ਭਗਤ ਨਾਮਦੇਵ ਜੀ ਦਾ ਗਿਆਨ, ਭਗਤੀ ਹੀ ਹੈ। ਹਿੰਦੂ ਅਤੇ ਤੁਰਕ ਦਾ ਜਨਤਾ ਪ੍ਰਤੀ ਦ੍ਰਿਸ਼ਟੀਕੋਨ ਸਪੱਸ਼ਟਤਾ ਸਹਿਤ ਪੇਸ਼ ਕਰਦਿਆਂ ਹੋਇਆਂ ਭਗਤ ਨਾਮਦੇਵ ਜੀ ਆਖਦੇ ਹਨ:

*ਹਿੰਦੂ ਅੰਨ੍ਹਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥*
*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥* *(ਪੰਨਾ ੮੭੫)*

ਭਗਤ ਕਬੀਰ ਜੀ ਤਾਂ ਜਾਤ-ਪਾਤੀ ਵਰਨ-ਵੰਡ 'ਤੇ ਚੋਟ ਕਰਦੇ ਹੋਏ, ਬੜੇ ਸਖ਼ਤ ਸ਼ਬਦਾਂ ਵਿਚ ਆਖਦੇ ਹਨ:

*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥*
*ਤਉ ਆਨ ਬਾਟ ਕਾਹੇ ਨਹੀ ਆਇਆ॥* *(ਪੰਨਾ ੩੨੪)*

ਕੂੜ ਤੇ ਪਾਖੰਡ ਦੇ ਇਸ ਘੁੱਪ ਹਨ੍ਹੇਰੇ ਵਿਚ ਕਿਤੇ-ਕਿਤੇ ਪ੍ਰਭੂ-ਸਿਮਰਨ ਦੀ ਲੋਅ ਵੀ ਚਮਕ ਰਹੀ ਸੀ। ਇਨ੍ਹਾਂ ਵਿਕੋਲਿਤਰੇ ਯਤਨਾਂ ਨੂੰ ਇਕ ਲੜੀ ਵਿਚ ਪਰੋਣ ਦਾ ਕੰਮ ਗੁਰੂ ਸਾਹਿਬਾਨ ਨੇ ਕੀਤਾ ਅਤੇ ਇਨ੍ਹਾਂ ਦੀ ਬਾਣੀ ਨੂੰ ਭਗਤ ਬਾਣੀਕਾਰਾਂ ਦੇ

---

** # ੩੪, ਅਰਬਨ ਐਸਟੇਟ, ਫੇਜ਼ - I, ਪਟਿਆਲਾ-੧੪੭੦੦੨.*

ਨਾਂ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰ ਕੇ ਸ਼ਬਦ-ਗੁਰੂ ਦੀ ਪਦਵੀ ਵੀ ਦਿੱਤੀ। ਇਨ੍ਹਾਂ ਭਗਤਾਂ ਦੀ ਜਨਮ ਮਿਤੀ ਬਾਰੇ ਭਿੰਨਤਾ ਹੋ ਸਕਦੀ ਹੈ, ਪਰੰਤੂ ਜਿਹੜਾ ਸੱਭਿਆਚਾਰ ਇਨ੍ਹਾਂ ਭਗਤ ਬਾਣੀਕਾਰਾਂ ਨੇ ਪ੍ਰਸਤੁਤ ਕੀਤਾ ਹੈ, ਕੋਈ ਝਗੜਾ ਨਹੀਂ ਕਿਉਂਕਿ ਉਸ ਦਾ ਆਧਾਰ ਉਨ੍ਹਾਂ ਦੀ ਬਾਣੀ ਹੈ ਅਤੇ ਬਾਣੀ ਵੀ ਉਹ ਜਿਸ 'ਤੇ ਗੁਰੂ ਸਾਹਿਬਾਨ ਦੀ ਆਪਣੀ ਮੋਹਰ ਲੱਗੀ ਹੋਈ ਹੈ। ਭਗਤ ਕਬੀਰ ਜੀ ਆਪਣੀ ਬਾਣੀ ਬਾਰੇ ਆਪ ਹੀ ਰਾਇ ਦਿੰਦੇ ਹਨ:

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥* *(ਪੰਨਾ ੩੩੫)*

ਇਨ੍ਹਾਂ ਭਗਤ ਬਾਣੀਕਾਰਾਂ ਵਿੱਚੋਂ ਬਹੁਤਿਆਂ ਦੇ ਆਪਣੇ ਜੀਵਨ ਤੋਂ ਹੀ ਇਹ ਗੱਲ ਸਾਬਤ ਹੋ ਜਾਂਦੀ ਹੈ ਕਿ ਸਮੁੱਚਾ ਸਮਾਜ ਜਾਤ-ਪਾਤ ਵਿਚ ਵੰਡਿਆ ਹੋਇਆ ਸੀ ਅਤੇ ਇਸ ਦੇ ਸਿੱਟੇ ਵਜੋਂ ਸਮਾਜਿਕ ਅਤੇ ਧਾਰਮਿਕ ਉੱਤਮਤਾ ਜਨਮ ਤੋਂ ਮੰਨੀ ਜਾਂਦੀ ਸੀ। ਅਜਿਹੀ ਹਾਲਤ ਵਿਚ ਸੱਭਿਅ ਅਤੇ ਅਸੱਭਿਅ ਵਿਚ ਫ਼ਰਕ ਕਰ ਸਕਣਾ ਮੁਸ਼ਕਲ ਹੋਇਆ ਹੋਇਆ ਸੀ। ਸਮਾਜ ਦੀਆਂ ਨਿਗਾਹਾਂ ਵਿਚ ਸੱਭਿਅ ਉਹ ਸਨ, ਜਿਨ੍ਹਾਂ ਨੂੰ ਭਗਤ ਰਵਿਦਾਸ ਜੀ ਨੇ 'ਬੰਕੇ ਬਾਲ ਪਾਗ ਸਿਰਿ ਡੇਰੀ' ਆਖਿਆ ਹੈ ਜਾਂ ਜਿਹੜੇ 'ਊਚੇ ਮੰਦਰ ਸੁੰਦਰ ਨਾਰੀ' ਅਧਿਕਾਰੀ ਸਨ। ਭਗਤ ਸਾਹਿਬਾਨ ਨੇ ਇਸ ਪ੍ਰਚੱਲਤ ਪਰ ਗਲਤ ਪ੍ਰਥਾ ਨੂੰ ਚੈਲੰਜ ਕਰ ਕੇ ਸੱਭਿਆਚਾਰ ਦਾ ਆਧਾਰ ਧਰਮ ਨੂੰ ਮੰਨਿਆ ਕਿਉਂਕਿ ਭਗਤ ਸਾਹਿਬਾਨ ਦੀ ਬਾਣੀ ਮਨੁੱਖਤਾ ਦੇ ਮਨੋਰਥ ਦੀ ਸਿੱਧੀ ਲਈ ਰਸਤਾ ਪੇਸ਼ ਕਰਦੀ ਹੈ। ਆਧੁਨਿਕ ਵਿਗਿਆਨਕ ਅਨੁਭਵੀ ਵਿਦਵਾਨਾਂ ਨੇ ਵੀ ਧਰਮ ਦੇ ਮਹੱਤਵ ਨੂੰ ਪਛਾਨਣ ਦੀ ਕੋਸ਼ਿਸ਼ ਕੀਤੀ। ਟੀ.ਐੱਸ. ਐਲੀਅਟ ਦਾ ਕਥਨ ਹੈ ਕਿ ਧਰਮ ਅਤੇ ਸੱਭਿਆਚਾਰ ਇਕ ਦੂਜੇ ਦੇ ਪੂਰਕ ਹਨ ਅਤੇ ਧਰਮ ਬਿਨਾਂ ਸੱਭਿਆਚਾਰ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਇਹ ਕਥਨ ਬਾਣੀ 'ਤੇ ਪੂਰੀ ਤਰ੍ਹਾਂ ਢੁੱਕਦਾ ਹੈ। ਇਸ ਦੀ ਪੁਸ਼ਟੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਤੋਂ ਵੀ ਹੋ ਜਾਂਦੀ ਹੈ, ਜਿੱਥੇ ਉਨ੍ਹਾਂ ਨੇ ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਸੈਣ ਜੀ ਬਾਰੇ ਇਹ ਰਾਇ ਦਿੱਤੀ ਹੈ:

*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥* *(ਪੰਨਾ ੪੮੮)*

ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਇਹ ਰਾਇ ਦਿੱਤੀ ਹੈ:

*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥* *(ਪੰਨਾ ੬੭)*

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਆਖਿਆ ਹੈ:

*ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥* *(ਪੰਨਾ ੭੩੩)*

ਸੋ ਸਾਬਤ ਇਹ ਹੋਇਆ ਕਿ ਧਰਮ ਨੇ ਹੀ ਮਨੁੱਖ ਨੂੰ ਸੱਭਿਅ ਬਣਾਉਣਾ ਹੈ। ਸੋ ਧਰਮ ਹੀ ਇਕ ਸਾਧਨ ਹੈ ਜੋ ਨਿਰੋਲ ਪਦਾਰਥਕ ਜੀਵਨ ਤੋਂ ਉਚੇਰੇ ਹੋਣ ਦਾ। ਇਸ ਲਈ ਧਰਮ ਨੂੰ ਉਹ ਸ਼ਕਤੀ ਮੰਨਿਆ ਗਿਆ ਹੈ ਜਿਹੜੀ ਮਨੁੱਖ ਸਮਾਜ ਅਤੇ ਵਿਸ਼ਵ ਨੂੰ ਇਕ ਲੜੀ ਵਿਚ ਪਰੋਂਦੀ ਹੈ।

ਇਸ ਨੂੰ ਕੇਂਦਰੀ ਸ਼ਕਤੀ ਇਸ ਲਈ ਆਖਿਆ ਹੈ, ਕਿਉਂਕਿ ਧਰਮ ਲਈ ਨੈਤਿਕ ਅਸੂਲਾਂ ਨੂੰ ਅਮਲ ਵਿਚ ਲਿਆਉਣਾ ਸਿਖਾਉਣਾ ਹੈ। ਧਰਮ ਬਿਨਾਂ ਦੁਨਿਆਵੀ ਪਦਾਰਥਕ ਪ੍ਰਾਪਤੀਆਂ ਬੋਝ ਬਣ ਜਾਂਦੀਆਂ ਹਨ। ਇਸ ਲਈ ਟੀ.ਐੱਸ. ਐਲੀਅਟ ਦੇ ਹਵਾਲੇ ਨਾਲ ਪਿਛਲੇ ਪੰਨਿਆਂ 'ਚ ਧਰਮ ਨੂੰ ਸੱਭਿਆਚਾਰ ਦਾ ਮੁੱਖ ਅੰਗ ਦੱਸਿਆ ਗਿਆ ਹੈ ਕਿਉਂਕਿ ਉਸ ਨੇ ਸਾਰੀਆਂ ਸੱਭਿਆਚਾਰਕ ਕੀਮਤਾਂ ਨੂੰ ਇਕ ਲੜੀ ਵਿਚ ਪਰੋ ਕੇ ਸੱਭਿਆਚਾਰਕ ਪ੍ਰਬੰਧ ਦੀ ਸ਼ਕਲ ਦੇਣੀ ਹੁੰਦੀ ਹੈ। ਇਹ ਹਵਾਲੇ ਇਸ ਲਈ ਦਿੱਤੇ ਜਾ ਰਹੇ ਹਨ ਤਾਂ ਕਿ ਸੌਖਿਆਂ ਇਸ ਨਤੀਜੇ 'ਤੇ ਪਹੁੰਚਿਆ ਜਾ ਸਕੇ ਕਿ ਭਗਤ ਬਾਣੀਕਾਰ ਦਾ ਧਰਮ 'ਤੇ ਆਧਾਰਿਤ ਸੱਭਿਆਚਾਰ ਦੀ ਉਸਾਰੀ ਵਿਚ ਜਿੰਨਾ ਉਸ ਵੇਲੇ ਲੋੜੀਂਦਾ ਸੀ, ਓਨਾ ਹੀ ਅੱਜ ਵੀ ਹੈ। ਸੋ ਭਗਤ ਬਾਣੀਕਾਰਾਂ ਦੀ ਧਾਰਨਾ ਉੱਪਰ ਕਥਿਤ ਧਾਰਨਾਵਾਂ 'ਤੇ ਪੂਰੀ ਉਤਰਦੀ ਹੈ ਕਿਉਂਕਿ ਸਾਰੇ ਹੀ ਭਗਤ ਅਮਲੀ ਜੀਵਨ ਜੀਊਣ ਵਾਲੇ ਮਹਾਂਪੁਰਖ ਹੋਏ ਹਨ। ਉਨ੍ਹਾਂ ਨੇ ਗੁਰੂ ਦੀ ਸ਼ਰਨ ਪੈ ਕੇ, ਨਾਮ-ਸਿਮਰਨ ਰਾਹੀਂ ਜਿਹੜੀਆਂ ਵੀ ਪ੍ਰਾਪਤੀਆਂ ਕੀਤੀਆਂ ਹਨ ਉਹੀ ਉਨ੍ਹਾਂ ਦੀ ਬਾਣੀ ਵਿੱਚੋਂ ਪ੍ਰਗਟ ਹੁੰਦੇ ਸੱਭਿਆਚਾਰ ਦਾ ਆਧਾਰ ਹਨ। ਉਨ੍ਹਾਂ ਦਾ ਸੱਭਿਆਚਾਰ ਕਿਸੇ ਕਲਪਨਾ 'ਤੇ ਆਧਾਰਿਤ ਨਹੀਂ ਅਤੇ ਨਾ ਹੀ ਕਿਸੇ ਕਲਪਨਾ-ਲੋਕ ਨਾਲ ਸੰਬੰਧਿਤ ਹੈ। ਉਹ ਤਾਂ ਨਿੱਤ ਦੇ ਜੀਵਨ ਨੂੰ ਧਰਮ ਦੀ ਅਗਵਾਈ ਵਿਚ ਤਬਦੀਲ ਹੋਇਆ ਵੇਖਣ ਦੇ ਇੱਛਕ ਹਨ। ਇਸ ਤਬਦੀਲੀ ਵਾਸਤੇ ਪ੍ਰੇਰਨਾ ਵੀ ਕੀਤੀ ਹੈ ਅਤੇ ਸੁਝਾਉ ਵੀ ਦਿੱਤੇ ਹਨ। ਭਗਤ ਸਾਹਿਬਾਨ ਦੀ ਬਾਣੀ ਵਿਚ ਦੋ ਤਰ੍ਹਾਂ ਦੇ ਮਨੁੱਖਾਂ ਦਾ ਮੁੱਖ ਤੌਰ 'ਤੇ ਵਰਣਨ ਆਇਆ ਹੈ। ਨੰਬਰ ਇਕ ਉਹ ਜਿਹੜੇ ਆਪਣੀਆਂ ਖਾਹਿਸ਼ਾਂ ਜਾਂ ਕਮਜ਼ੋਰੀਆਂ ਦਾ ਸ਼ਿਕਾਰ ਹੋ ਚੁਕੇ ਹਨ। ਉਨ੍ਹਾਂ ਦੀ ਅਵਸਥਾ ਨੂੰ ਬਿਆਨ ਕਰਦਿਆਂ ਭਗਤ ਨਾਮਦੇਵ ਜੀ ਨੇ ਦੱਸਿਆ ਹੈ ਕਿ ਉਹ ਕੂੜ-ਕੁਸਤਿ ਨੂੰ ਸੱਚ ਸਮਝਣ ਦੇ ਸ਼ਿਕਾਰ ਹੁੰਦੇ ਹਨ:

*ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ॥ (ਪੰਨਾ ੪੮੫)*

ਐਸਾ ਮਨੁੱਖ ਭਗਤ ਸਾਹਿਬਾਨ ਅਨੁਸਾਰ ਅਸੱਭਿਅ ਹੈ।

ਦੂਜੇ ਨੰਬਰ 'ਤੇ ਉਨ੍ਹਾਂ ਨੂੰ ਲਿਆ ਹੈ ਜਿਨ੍ਹਾਂ ਨੇ ਦਿਲ ਵਿਚ ਪਰਮਾਤਮਾ ਨੂੰ ਵਸਾ ਰੱਖਿਆ ਹੈ। ਭਗਤ ਤ੍ਰਿਲੋਚਨ ਜੀ ਦਾ ਬਚਨ ਹੈ ਕਿ ਅਜਿਹੇ ਮਨੁੱਖ ਕਿਸੇ ਦੁਬਿਧਾ ਤੋਂ ਬਰੀ ਹੁੰਦੇ ਹਨ:

*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥ (ਪੰਨਾ ੫੨੬)*

ਇਹ ਮੁਕਤੀ ਜਿਊਂਦਿਆਂ ਪ੍ਰਾਪਤ ਕਰਨੀ ਹੈ ਅਤੇ ਇਸ ਦੀ ਨਿਸ਼ਾਨੀ 'ਨਾਮ ਮਤਿ ਬੀਸਰੈ' ਹੈ। ਅਜਿਹਾ ਮਨੁੱਖ ਭਗਤ ਸਾਹਿਬਾਨ ਅਨੁਸਾਰ ਸੱਭਿਅ ਹੈ। ਭਗਤ ਬਾਣੀਕਾਰਾਂ ਅਨੁਸਾਰ, ਜਿਹੜੇ ਮਨੁੱਖ ਕਮਜ਼ੋਰੀਆਂ ਦਾ ਸ਼ਿਕਾਰ ਹਨ, ਉਹ ਸੱਚੇ ਧਰਮ ਦੇ ਧਾਰਨੀ ਨਹੀਂ ਹਨ। ਉੱਤਮ ਧਰਮ ਭਗਤ ਸਾਹਿਬਾਨ ਮੁਤਾਬਿਕ 'ਹਰਿ ਕੋ ਨਾਮ' ਹੈ। ਸੋ ਪਰਮਾਤਮਾ ਦੀ ਭਗਤੀ ਵਿਚ ਵਿਸ਼ਵਾਸ ਨਾ ਲਿਆਉਣ ਵਾਲਿਆਂ ਨੂੰ ਭਗਤ ਸਾਹਿਬਾਨ ਜੀ ਨੇ ਸੰਗਤ ਕਰਨ ਦੇ ਯੋਗ ਨਹੀਂ ਮੰਨਿਆ। ਉਹ ਅਜਿਹੇ ਮਨੁੱਖ

ਦੇ ਦਰਸ਼ਨ ਕਰਨ ਲਈ ਵੀ ਤਿਆਰ ਨਹੀਂ ਹਨ:

*ਜੋ ਨ ਭਜੰਤੇ ਨਾਰਾਇਣਾ॥ ਤਿਨ ਕਾ ਮੈ ਨ ਕਰਉ ਦਰਸਨਾ॥ (ਪੰਨਾ ੧੧੯੩)*

ਇਸੇ ਹੀ ਵਿਚਾਰ ਦੀ ਪ੍ਰੋੜ੍ਹਤਾ ਕਰਦਿਆਂ ਭਗਤ ਸੂਰਦਾਸ ਜੀ ਨੇ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਆਖ ਕੇ ਅਜਿਹੇ ਵਿਅਕਤੀਆਂ ਦੀ ਸੰਗਤ ਤੋਂ ਹੋੜਿਆ ਹੈ। ਮੁੱਖ ਤੌਰ 'ਤੇ ਮਨੁੱਖ ਦੇ ਦੋ ਵਰਗ ਭਗਤ ਸਾਹਿਬਾਨ ਦੇ ਸਾਹਮਣੇ ਹਨ ਅਤੇ ਇਨ੍ਹਾਂ ਦੋਹਾਂ ਨੂੰ ਇਕ ਕਰਨ ਲਈ ਸਾਰੇ ਹੀ ਭਗਤ ਯਤਨਸ਼ੀਲ ਜਾਪਦੇ ਹਨ। ਇਸੇ ਕਰਕੇ ਉਨ੍ਹਾਂ ਨੇ ਸਾਰੀਆਂ ਸ਼ਕਤੀਆਂ, ਜਿਹੜੀਆਂ ਮਨੁੱਖ ਨੂੰ ਅਸਭਿਅ ਬਣਾਉਂਦੀਆਂ ਹਨ ਦਾ ਆਪਣੀ ਬਾਣੀ ਵਿਚ ਖੁੱਲ੍ਹ ਕੇ ਵਰਣਨ ਕੀਤਾ ਹੈ। ਇਨ੍ਹਾਂ ਵਿੱਚੋਂ ਮੁੱਖ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਹਨ। ਬਾਣੀ ਵਿਚ ਇਨ੍ਹਾਂ ਕਮਜ਼ੋਰੀਆਂ ਦੇ ਹਵਾਲੇ ਨਾਲ ਬਿਆਨ ਕੀਤਾ ਹੋਇਆ ਹੈ ਕਿ ਮਨੁੱਖ ਆਦਿ ਕਾਲ ਤੋਂ ਇਨ੍ਹਾਂ ਕਮਜ਼ੋਰੀਆਂ ਦਾ ਸ਼ਿਕਾਰ ਹੁੰਦਾ ਆਇਆ ਹੈ ਪਰ ਇਨ੍ਹਾਂ ਕਮਜ਼ੋਰੀਆਂ ਤੋਂ ਉੱਚਾ ਵੀ ਉੱਠਦਾ ਆਇਆ ਹੈ। ਭਾਵ ਮਨੁੱਖ ਦੇ ਅੰਦਰ ਇਨ੍ਹਾਂ ਅਸੱਭਿਅ ਅਲਾਮਤਾਂ ਤੋਂ ਬਚ ਸਕਣ ਦੀ ਸ਼ਕਤੀ ਵੀ ਕਾਇਮ ਹੈ ਪਰ ਲੋੜ ਉਸ ਨੂੰ ਉਘਾੜਨ ਦੀ ਹੈ। ਭਗਤ ਸਧਨਾ ਜੀ ਨੇ ਅਜਿਹੀ ਸਥਿਤੀ ਵਿੱਚੋਂ ਨਿਕਲਣ ਲਈ ਇਹ ਸੁਝਾਉ ਦਿੱਤਾ ਹੈ ਕਿ ਹਉਮੈ ਤਿਆਗ ਕੇ ਮਨੁੱਖ ਨੂੰ ਪਰਮਾਤਮਾ ਦੀ ਸ਼ਰਨ ਪਿਆਂ ਹੀ ਵਿਕਾਰਾਂ ਤੋਂ ਮੁਕਤੀ ਪ੍ਰਾਪਤ ਹੋ ਸਕਦੀ ਹੈ ਅਤੇ ਉਹ ਵੀ ਇਸੇ ਹੀ ਜਨਮ ਵਿਚ:

*ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥ (ਪੰਨਾ ੮੫੮)*

ਸੋ ਮਨੁੱਖਾ ਜੀਵਨ ਵਿਚ ਹਉਮੈ ਨੂੰ ਤਿਆਗਿਆਂ, ਹਲੀਮੀ ਨੂੰ ਅਪਣਾਇਆਂ ਅਤੇ ਨਾਮ-ਸਿਮਰਨ ਨੂੰ ਮਨ ਵਿਚ ਵਸਾਇਆਂ ਮਨੁੱਖ ਸੱਭਿਅ ਬਣ ਸਕਦਾ ਹੈ। ਭਗਤ ਭੀਖਨ ਜੀ ਨੇ ਨਾਮ-ਸਿਮਰਨ ਨੂੰ ਸਰੀਰਿਕ ਮੋਹ ਤੋਂ ਖਲਾਸੀ ਪਾਉਣ ਵਾਸਤੇ ਸ੍ਰੇਸ਼ਟ ਇਲਾਜ ਦੱਸਿਆ ਹੈ:

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥ (ਪੰਨਾ ੬੫੯)*

ਭਗਤ ਨਾਮਦੇਵ ਜੀ ਨੇ ਤਾਂ ਨਾਮ-ਸਿਮਰਨ ਦੀ ਮਹਿਮਾ ਇੰਨੀ ਉੱਚੀ ਦੱਸੀ ਹੈ ਜਿਸ ਰਾਹੀਂ ਪੰਜੇ ਵਿਕਾਰਾਂ ਵਿਚ ਫਸੇ ਲੋਕ ਵੀ ਤਰ ਗਏ ਅਤੇ ਦਾਅਵਾ ਇੰਵ ਕੀਤਾ ਹੈ:

*ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ॥*
*(ਪੰਨਾ ੩੪੫)*

ਭਗਤ ਬਾਣੀਕਾਰਾਂ ਨੇ ਮਨੁੱਖ ਅੰਦਰ ਇਹ ਚੇਤਨਤਾ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਹੈ ਆਮ ਤੌਰ 'ਤੇ ਕੁਝ ਵੀ ਬੁਰਾ ਨਹੀਂ ਕਿਉਂਕਿ ਬੁਰੇ ਨੂੰ ਚੰਗੇ ਵਿਚ ਬਦਲਿਆ ਜਾ ਸਕਦਾ ਹੈ। ਅਜਿਹਾ ਦ੍ਰਿੜ੍ਹਾਉਂਦੇ ਸਮੇਂ ਉਨ੍ਹਾਂ ਨੇ ਆਪਣੀ ਸੱਭਿਆਚਾਰਕ

ਵਿਰਾਸਤ ਦਾ ਆਸਰਾ ਲਿਆ ਹੈ ਅਤੇ ਪਰੰਪਰਾ ਨੂੰ ਨਾਲ ਲੈ ਕੇ ਤੁਰੇ ਹਨ ਜਿਵੇਂ ਕਿ ਅਜਾਮਲ, ਪੂਤਨਾ, ਕੁਬਿਜਾਂ ਆਦਿ ਦੇ ਹਵਾਲਿਆਂ ਨਾਲ ਸਿਖਿਆ ਦੇਣ ਦੀ ਕੋਸ਼ਿਸ਼ ਕੀਤੀ। ਇਨ੍ਹਾਂ ਸਾਰੇ ਹਵਾਲਿਆਂ ਨਾਲ ਸਾਬਤ ਕੀਤਾ ਜਾ ਰਿਹਾ ਹੈ ਕਿ ਮਨੁੱਖ ਦੇ ਜੀਵਨ ਦਾ ਮਨੋਰਥ ਕੀ ਹੈ, ਜਿਸ ਨੂੰ ਪੰਚਮ ਪਾਤਸ਼ਾਹ ਨੇ 'ਗੋਬਿੰਦ ਮਿਲਨ ਕੀ ਇਹ ਤੇਰੀ ਬਰੀਆ' ਕਿਹਾ ਹੈ ਅਤੇ ਇਸ ਮਨੋਰਥ ਦੀ ਪ੍ਰਾਪਤੀ ਹੀ ਭਗਤ ਸਾਹਿਬਾਨ ਦੇ ਸੱਭਿਆਚਾਰ ਦਾ ਨਿਸ਼ਾਨਾ ਭਗਤ ਕਬੀਰ ਜੀ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ :

*ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥* *(ਪੰਨਾ ੯੬੯)*

ਸ਼ਬਦ ਰਾਹੀਂ ਸੱਭਿਅ ਅਤੇ ਅਸੱਭਿਅ ਨੂੰ ਬੜੀ ਸਪੱਸ਼ਟਤਾ ਸਹਿਤ ਪੇਸ਼ ਕਰਦੇ ਹਨ। ਉਹ ਹੈ ਜੋ ਹਰੀ ਦਾ ਸੇਵਕ ਹੈ, ਆਪਣੇ ਕਰਤੱਵ ਦਾ ਦਿਆਨਤਦਾਰੀ ਨਾਲ ਕੰਮ ਕਰਦਾ ਹੈ ਅਤੇ ਸਮਾਂ ਆਉਣ 'ਤੇ ਅਧਰਮੀਆਂ ਦਾ ਮੂੰਹ ਤੋੜਦਾ ਹੈ। ਇਸ ਦੇ ਲਈ ਜੋ ਕੁਝ ਵੀ ਉਸ ਨੂੰ ਪਰਮਾਤਮਾ ਨੇ ਬਖ਼ਸ਼ਿਆ ਹੈ, ਉਸ ਨੂੰ ਹੋਰਨਾਂ ਵਿਚ ਵੰਡਦਾ ਹੋਇਆ ਜੀਵਨ ਸਫਲ ਕਰਦਾ ਹੈ। ਸੱਭਿਅ ਮਨੁੱਖ ਨੇ ਗੁਣ ਵੰਡਣੇ ਹਨ। ਗੁਣਾਂ 'ਤੇ ਆਧਾਰਤ ਅਜਿਹੇ ਸੱਭਿਅ ਸਮਾਜ ਦੀ ਕਲਪਨਾ ਕਰਦੇ ਹੋਏ ਭਗਤ ਰਵਿਦਾਸ ਜੀ ਕਹਿੰਦੇ ਹਨ:

*ਬੇਗਮ ਪੁਰਾ ਸਹਰ ਕੋ ਨਾਉ॥* *(ਪੰਨਾ ੩੪੫)*

ਕਾਲਪਨਿਕ ਅਤੇ ਮਿਥੇ ਹੋਏ ਸੁਰਗ-ਨਰਕ ਦੇ ਮੁਕਾਬਲੇ ਵਿਚ ਮਨੁੱਖ ਦੀ ਸ਼ਾਂਤ ਆਤਮਿਕ ਅਵਸਥਾ ਦਾ ਜ਼ਿਕਰ ਕੀਤਾ ਹੋਇਆ ਹੈ। ਜਿਸ ਆਤਮਿਕ ਅਵਸਥਾ ਦਾ ਇਥੇ ਜ਼ਿਕਰ ਕੀਤਾ ਹੋਇਆ ਹੈ, ਉਸ ਨੂੰ ਮਨੁੱਖ ਨੇ ਇਸੇ ਹੀ ਜੀਵਨ ਵਿਚ ਧਾਰਨ ਕਰਨਾ ਹੈ। ਭਗਤ ਸਾਹਿਬਾਨ ਦਾ ਇਹ ਦ੍ਰਿਸ਼ਟੀਕੋਣ ਉਨ੍ਹਾਂ ਨੂੰ ਗੁਰੂ-ਬਾਣੀਕਾਰਾਂ ਦਾ ਹਮ-ਖ਼ਿਆਲ ਸਾਬਤ ਕਰਦਾ ਹੈ ਅਤੇ ਪ੍ਰਚੱਲਤ ਕਰਮਕਾਂਡੀ ਧਰਮ ਤੋਂ ਸੁਚੇਤ ਕਰਦਾ ਹੈ।

*ਆਪਨ ਨਗਰੁ ਆਪ ਤੇ ਬਾਧਿਆ॥ ਮੋਹ ਕੈ ਫਾਧਿ ਕਾਲ ਸਰੁ ਸਾਂਧਿਆ॥*
*(ਪੰਨਾ ੩੨੯)*

ਸਪੱਸ਼ਟ ਤੌਰ 'ਤੇ ਭਗਤ ਬਾਣੀਕਾਰ ਪ੍ਰਚੱਲਤ ਧਾਰਮਿਕ ਪਰੰਪਰਾ ਨਾਲੋਂ ਨਿੱਖੜ ਕੇ ਤੁਰ ਰਹੇ ਹੁੰਦੇ ਹਨ ਅਤੇ ਧਰਮ 'ਤੇ ਹੀ ਆਧਾਰਤ, ਜਿਸ ਸੱਭਿਆਚਾਰ ਨੂੰ ਭਗਤ ਪੇਸ਼ ਕਰ ਰਹੇ ਹਨ, ਬਾਣੀ ਵਿਚ ਭੈਅ ਨੂੰ, ਦੁਬਿਧਾ ਨੂੰ, ਲਾਲਚ ਨੂੰ, ਦੁੱਖ ਆਦਿ ਨੂੰ ਕੋਈ ਥਾਂ ਨਹੀਂ ਹੈ। ਸੂਫੀ ਸੰਤਾਂ ਤੇ ਦੂਤਾਂ ਵਿਚ ਸਿੱਧਾ ਫ਼ਰਕ ਕੀਤਾ ਹੋਇਆ ਹੈ ਅਤੇ ਉਥੋਂ ਦੇ ਵਸਨੀਕ ਬੇਗਮ ਪੁਰੇ ਦੇ ਵਾਸੀ ਹਨ। ਇਹ ਸਾਰੀਆਂ ਸਿਫ਼ਤਾਂ ਹੀ ਮਨੁੱਖ ਨੂੰ ਸੱਭਿਅਕ ਬਣਾਉਂਦੀਆਂ ਹਨ।

ਭਗਤ ਸਾਹਿਬਾਨ ਅਨੁਸਾਰ ਬਾਹਰੀ ਤੌਰ 'ਤੇ ਧਰਮ ਨੂੰ ਅਪਣਾਉਣ ਦਾ ਪ੍ਰਗਟਾਵਾ ਕਰ ਕੇ ਵੀ ਮਨੁੱਖ ਅਸੱਭਿਅ ਹੋ ਸਕਦਾ ਹੈ। ਧਰਮ ਨੂੰ ਜ਼ਬਾਨੀ ਜਾਂ ਵਿਖਾਵੇ ਦੇ ਤੌਰ 'ਤੇ ਅਪਣਾ ਕੇ ਮਨੁੱਖ ਸੱਭਿਅ ਨਹੀਂ ਬਣਦਾ। ਕਿਉਂਕਿ ਸੱਭਿਅ ਬਣਨ ਲਈ

ਸੰਤੁਲਿਤ, ਸੰਜਮੀ, ਨਿੱਘੀ ਸ਼ਖ਼ਸੀਅਤ ਉਸਾਰਨ ਦੀ ਲੋੜ ਹੈ ਜੋ ਜੀਵਨ ਅੰਦਰੋਂ ਉਸਰਨੀ ਹੈ। ਭਗਤ ਕਬੀਰ ਜੀ ਅਨੁਸਾਰ ਲੰਮੇ-ਲੰਮੇ ਚੋਲੇ ਪਾਇਆਂ, ਜੰਗਲਾਂ ਵਿਚ ਡੇਰੇ ਲਾਇਆਂ, ਮੂਰਤੀਆਂ ਦੀ ਪੂਜਾ ਕੀਤਿਆਂ, ਸਰੀਰਿਕ ਤਪ, ਸਮਾਧੀਆਂ ਲਾਇਆਂ ਅਤੇ ਫੋਕੇ ਉਪਦੇਸ਼ ਕੀਤਿਆਂ, ਸੱਭਿਅ ਸ਼ਖ਼ਸੀਅਤ ਨਹੀਂ ਉਸਰਦੀ, ਸਗੋਂ ਇਹ ਸਾਰੇ ਕਰਮ ਮਾਇਆ ਦੇ ਅਡੰਬਰ ਬਣ ਕੇ ਰਹਿ ਜਾਂਦੇ ਹਨ:

*ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ॥*
*ਕਹਿ ਕਬੀਰ ਇਕ ਰਾਮ ਨਾਮ ਬਿਨੁ ਇਆ ਜਗੁ ਮਾਇਆ ਅੰਧਾ॥*

*(ਪੰਨਾ ੩੩੮)*

ਭਗਤ ਬਾਣੀਕਾਰਾਂ ਨੇ ਸ਼ਖ਼ਸੀਅਤ ਦੀ ਉਸਾਰੀ ਸਿਮਰਨ ਦੀ ਮਹਿਮਾ ਨਾਲ ਹੁੰਦੀ ਮੰਨੀ ਹੈ। ਭਗਤ ਨਾਮਦੇਵ ਜੀ ਸਿਮਰਨ ਦੀ ਸਿਫ਼ਤ ਇਉਂ ਦੱਸਦੇ ਹਨ:

*ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ॥* *(ਪੰਨਾ ੬੯੩)*

ਭਗਤ ਕਬੀਰ ਜੀ ਤਾਂ ਸਾਫ਼ ਹੀ ਆਖਦੇ ਹਨ ਕਿ:

*ਰਾਮ ਨਾਮ ਬਿਨੁ ਕਿਨਿ ਗਤਿ ਪਾਈ॥* *(ਪੰਨਾ ੩੨੪)*

ਸੋ ਜਿਹੜੇ ਮਨੁੱਖ ਪ੍ਰਭੂ-ਸਿਮਰਨ ਨੂੰ ਆਪਣੇ ਜੀਵਨ ਦਾ ਅੰਗ ਬਣਾ ਲੈਂਦੇ ਹਨ, ਉਨ੍ਹਾਂ ਅੰਦਰ ਅਵੱਸ਼ ਹੀ ਸੱਭਿਅ ਗੁਣ ਫਲੀਭੂਤ ਹੋਣੇ ਸ਼ੁਰੂ ਹੋ ਜਾਂਦੇ ਹਨ। ਜੇ ਸੱਭਿਅ ਗੁਣ ਪੈਦਾ ਨਹੀਂ ਹੋ ਰਹੇ ਭਾਵ ਮਨ ਦਾ ਸੰਸਾ ਕਾਇਮ ਰਹਿੰਦਾ ਹੈ, ਲਾਲਚ ਵੱਲੋਂ ਮਨ ਨਹੀਂ ਮੁੜਦਾ, ਕਮਜ਼ੋਰੀਆਂ ਦੀ ਖਿੱਚ ਖ਼ਤਮ ਨਹੀਂ ਹੁੰਦੀ ਤਾਂ ਨਿਰਸੰਦੇਹ ਸਾਰੇ ਹੀ ਧਾਰਮਿਕ ਕਰਮ ਭੇਖ ਬਣ ਕੇ ਰਹਿ ਜਾਂਦੇ ਹਨ। ਭਗਤ ਤ੍ਰਿਲੋਚਨ ਜੀ ਆਖਦੇ ਹਨ ਕਿ ਅੰਦਰ ਦੀ ਮੈਲ ਨਹੀਂ ਧੋਤੀ ਗਈ ਤਾਂ ਸਾਰੇ ਹੀ ਬਾਹਰੋਂ ਧਾਰਮਿਕ ਨਜ਼ਰ ਆਉਣ ਵਾਲੇ ਕਰਮ ਪਾਣੀ ਰਿੜਕਣ ਵਾਂਗ ਹਨ। ਪ੍ਰਭੂ-ਸਿਮਰਨ ਹੀ ਅਸਲ ਦਾਰੂ ਹੈ ਸਾਰਿਆਂ ਸੰਸਿਆਂ ਤੋਂ ਮੁਕਤ ਹੋਣ ਦਾ:

*ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ॥*
*ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ॥* *(ਪੰਨਾ ੫੨੬)*

ਭਗਤ ਬੇਣੀ ਜੀ ਨੇ ਅਜਿਹੇ ਅਧਰਮੀ ਵਾਸਤੇ ਸ਼ਬਦ 'ਲੰਪਟ' ਵਰਤਿਆ ਹੈ, ਕਿਉਂਕਿ ਇਹ 'ਰਿਦੈ ਕੂੜੁ' ਦਾ ਧਾਰਨੀ ਹੈ ਅਤੇ ਆਪਾ ਚੀਨਣ ਤੋਂ ਖੁੰਝੇ ਹੋਣ ਕਰ ਕੇ ਅੰਨ੍ਹਾ ਹੈ:

*ਜਿਨਿ ਆਤਮ ਤਤੁ ਨ ਚੀਨ੍ਹਿਆ॥*
*ਸਭ ਫੋਕਟ ਧਰਮ ਅਬੀਨਿਆ॥* *(ਪੰਨਾ ੧੩੫੧)*

ਸੋ ਸਪੱਸ਼ਟ ਹੋਇਆ ਕਿ ਭਗਤ ਬਾਣੀਕਾਰਾਂ ਵੱਲੋਂ ਪ੍ਰਗਟਾਏ ਸੱਭਿਆਚਾਰ ਵਿਚ ਨਾਮ-ਸਿਮਰਨ ਇਕ ਪ੍ਰਗਟ ਤੇ ਪ੍ਰਤੱਖ ਸ਼ਕਤੀ ਹੈ। ਇਸ ਸ਼ਕਤੀ ਨੇ ਅੰਦਰ ਨੂੰ ਬਦਲਣਾ ਹੈ। ਜਿਹੜੇ ਵੀ ਧਾਰਮਿਕ ਕਰਮ ਜੀਵਨ-ਜਾਚ ਨੂੰ ਸੁੰਦਰ ਬਣਾਉਣ ਵਿਚ ਹਿੱਸਾ ਨਹੀਂ ਪਾਉਂਦੇ, ਉਨ੍ਹਾਂ ਦਾ ਭਗਤ ਸਾਹਿਬਾਨ ਨੇ ਖੰਡਨ ਕੀਤਾ ਹੈ। ਇਸੇ ਕਰਕੇ

ਮੂਰਤੀ-ਪੂਜਾ ਉਨ੍ਹਾਂ ਦੇ ਸੱਭਿਆਚਾਰ ਦਾ ਭਾਗ ਨਹੀਂ ਹੈ। ਜਨਮ ਤੋਂ ਜਾਤ-ਪਾਤ ਦੇ ਉਹ ਵਿਰੋਧੀ ਹਨ ਅਤੇ ਧਾਰਮਿਕ ਕਰਮਕਾਂਡ ਉਨ੍ਹਾਂ ਵਾਸਤੇ ਕੋਈ ਅਹਿਮੀਅਤ ਨਹੀਂ ਰੱਖਦੇ। ਮਨੁੱਖਤਾ ਨੂੰ ਡੇਗਣ ਵਾਲੀਆਂ ਸਾਰੀਆਂ ਕਮਜ਼ੋਰੀਆਂ ਨੂੰ ਉਨ੍ਹਾਂ ਨੇ ਭਰਮ-ਜਾਲ ਅਤੇ ਮੋਹ-ਮਾਇਆ ਨੂੰ ਭੰਡਿਆ ਹੈ ਅਤੇ ਇਸ ਦੇ ਮੁਕਾਬਲੇ ਵਿਚ ਇੱਕ ਪਰਮਾਤਮਾ ਵਿਚ ਵਿਸ਼ਵਾਸ, ਨਾਮ-ਸਿਮਰਨ, ਸੇਵਾ ਭਗਤੀ, ਸਰਬੱਤ ਦਾ ਭਲਾ, ਹੱਕ-ਹਲਾਲ ਦੀ ਕਮਾਈ ਦੇ ਨਾਲ-ਨਾਲ ਬਿਬੇਕ ਬੁੱਧ 'ਤੇ ਵੀ ਜ਼ੋਰ ਦਿੱਤਾ ਹੈ। ਨਾਮ-ਸਿਮਰਨ ਨਾਲ ਇਨ੍ਹਾਂ ਗੁਣਾਂ ਨੇ ਮਨੁੱਖੀ ਸੁਭਾਅ ਦਾ ਅੰਗ ਬਣਦੇ ਜਾਣਾ ਹੈ। ਅਜਿਹਾ ਕਿਸੇ ਕਰਾਮਾਤ ਦੇ ਆਸਰੇ ਨਹੀਂ ਹੋਣਾ ਸਗੋਂ ਇਹ ਤਾਂ ਇਕ ਨਿਰੰਤਰ ਵਿਕਾਸ ਹੈ। ਇਸ ਨੂੰ ਗੁਰੂ ਸਾਹਿਬਾਨ ਨੇ ਮਾਨਸ ਤੋਂ ਦੇਵਤੇ ਤਕ ਦਾ ਸਫ਼ਰ ਆਖਿਆ ਹੈ ਅਤੇ ਭਗਤ ਨਾਮਦੇਵ ਜੀ ਨੇ ਵੀ ਕੁਝ ਇਸੇ ਕਿਸਮ ਦੇ ਖ਼ਿਆਲ ਪ੍ਰਗਟ ਕੀਤੇ ਹਨ:

*ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ॥*
*ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ॥*

*(ਪੰਨਾ ੮੭੩)*

ਇਸ ਤਰ੍ਹਾਂ ਜਿਹੜਾ ਸੰਤੁਲਤ ਜੀਵਨ ਮਨੁੱਖ ਨੂੰ ਪ੍ਰਾਪਤ ਹੁੰਦਾ ਹੈ, ਉਸ ਵਾਸਤੇ ਬਾਣੀ ਵਿਚ ਸ਼ਬਦ 'ਸਹਜ' ਆਇਆ ਹੈ ਅਤੇ ਇਸੇ ਸਥਿਤੀ ਨੂੰ ਭਗਤ ਕਬੀਰ ਜੀ ਨੇ ਵਰਣਨ ਕਰਦਿਆਂ ਦੱਸਿਆ ਹੈ ਕਿ ਤਪ, ਵਰਤ, ਤੀਰਥ ਇਸ਼ਨਾਨ ਆਦਿ ਆਸਰੇ ਨਾ ਲੈ ਕੇ ਜੇ ਮਨੁੱਖ ਭਗਵਾਨ ਦਾ ਨਾਮ-ਸਿਮਰਨ ਕਰਦਾ ਹੈ, ਉਸ ਦੀ ਐਸੀ ਉੱਚੀ ਆਤਮਿਕ ਅਵਸਥਾ ਬਣਦੀ ਹੈ ਕਿ ਜਗਤ ਦੇ ਦੁੱਖ-ਸੁਖ ਉਸ ਨੂੰ ਪ੍ਰਭੂ ਦੀ ਰਜ਼ਾ ਦਿੱਸਦੇ ਹਨ:

*ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥*
*ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥* *(ਪੰਨਾ ੩੩੭)*

ਸੋ ਭਗਤ ਬਾਣੀਕਾਰਾਂ ਦਾ ਸੱਭਿਆਚਾਰ, ਜੀਵਨ-ਜਾਚ ਹੈ। ਇਸ ਨੂੰ ਮਨੁੱਖ ਨੇ ਮੁੱਖ ਤੌਰ 'ਤੇ ਇਸ ਜਨਮ ਵਿਚ ਜਿਊਣਾ ਹੈ ਭਾਵੇਂ ਕਿ ਇਸ ਦਾ ਲਾਹਾ ਅਨਾਦੀ ਰੂਪ ਵਾਲਾ ਮਿਲ ਸਕਦਾ ਹੈ। ਜੀਵਨ ਜਿਊਂਦਿਆਂ ਰੁਕਾਵਟਾਂ ਆਉਂਦੀਆਂ ਰਹਿਣਗੀਆਂ। ਇਨ੍ਹਾਂ ਰੁਕਾਵਟਾਂ ਦਾ ਡਟ ਕੇ ਮੁਕਾਬਲਾ ਕਰਨਾ ਹੈ ਅਤੇ ਹਿੰਮਤ ਨਾਲ ਵਧਦੇ ਜਾਣਾ ਹੈ ਕਿ:

*ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥* *(ਪੰਨਾ ੭੧੮)*

ਸਮਾਪਤੀ 'ਤੇ ਮੈਂ ਅਲਬਰੂਨੀ ਦੇ ਸ਼ਬਦਾਂ ਵਿਚ ਜ਼ਿਕਰ ਕਰ ਰਿਹਾ ਹਾਂ ਕਿ ਮਨੁੱਖੀ ਜੀਵਨ ਦਾ ਹਰ ਪਹਿਲੂ ਕਿਸੇ ਨਾ ਕਿਸੇ ਰੂਪ ਵਿਚ ਉਸ ਦੀ ਸੰਸਕ੍ਰਿਤੀ ਨਾਲ ਜੁੜਿਆ ਹੁੰਦਾ ਹੈ ਪਰੰਤੂ ਵਿਸ਼ੇਸ਼ ਰੂਪ ਵਿਚ ਆਤਮਾ, ਮਨ, ਬੁੱਧੀ ਅਤੇ ਆਚਰਨ ਸਬੰਧੀ ਸਾਰੇ ਤੱਤ ਸੰਸਕ੍ਰਿਤੀ ਦੇ ਅਟੁੱਟ ਅੰਗ ਹਨ।

■

# ਭਗਤ ਕਬੀਰ ਜੀ ਦੀ ਬਾਣੀ ਵਿਚ ਨੈਤਿਕਤਾ ਦਾ ਸੰਕਲਪ

*-ਸ. ਸੁਖਦੇਵ ਸਿੰਘ ਸ਼ਾਂਤ**

ਭਗਤ ਕਬੀਰ ਜੀ ਦੀ ਬਾਣੀ ਵਿਚ ਦਰਸਾਇਆ ਗਿਆ ਭਗਤੀ-ਮਾਰਗ ਪ੍ਰੇਮਾ-ਭਗਤੀ ਦਾ ਮਾਰਗ ਹੈ। ਪ੍ਰੇਮਾ-ਭਗਤੀ ਵਿਚ ਨਾ ਕੋਈ ਭੇਖ ਹੈ, ਨਾ ਕੋਈ ਅਡੰਬਰ ਹੈ ਅਤੇ ਨਾ ਕੋਈ ਡਰ ਹੈ। ਪ੍ਰੇਮਾ-ਭਗਤੀ ਦੇ ਪ੍ਰਭਾਵ ਸਦਕਾ ਮਨੁੱਖ ਨਿਰਮਲ ਹੋ ਜਾਂਦਾ ਹੈ। ਉਹ ਖਾਲਸ ਭਾਵ ਪਵਿੱਤਰ ਹੋ ਜਾਂਦਾ ਹੈ। ਆਪ ਜੀ ਦਾ ਪਵਿੱਤਰ ਫ਼ਰਮਾਨ ਹੈ:

*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥ (ਪੰਨਾ ੬੫੪)*

ਇਸ ਤਰ੍ਹਾਂ ਭਗਤ ਕਬੀਰ ਜੀ ਪ੍ਰੇਮਾ-ਭਗਤੀ ਦਾ ਫਲ ਨੈਤਿਕਤਾ ਦੀ ਪ੍ਰਾਪਤੀ ਦੱਸ ਰਹੇ ਹਨ। ਆਪਣੇ ਇਕ ਸਲੋਕ ਵਿਚ ਆਪ ਜੀ ਨੇ ਪਰਮਾਤਮਾ ਨੂੰ ਤਰਵਰ ਭਾਵ ਰੁੱਖ ਦੀ ਤਸ਼ਬੀਹ ਦੇ ਕੇ ਦੱਸਿਆ ਹੈ ਕਿ ਪਰਮਾਤਮਾ ਰੁੱਖ ਹੈ ਅਤੇ ਦਇਆ ਉਸ ਦਾ ਫਲ ਹੈ। ਆਪ ਜੀ ਫ਼ਰਮਾਉਂਦੇ ਹਨ:

*ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ॥*
*ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ॥ (ਪੰਨਾ ੧੩੭੭)*

ਇਸ ਫਲ ਦੀ ਪ੍ਰਾਪਤੀ ਵਿਚ ਇਹ ਵਡਿਆਈ ਹੈ ਕਿ ਇਸ ਦੀ ਸੁਗੰਧ ਦੇਸ਼ਾਂ-ਦੇਸ਼ਾਂਤਰਾਂ ਤਕ ਭਾਵ ਸਾਰੇ ਸੰਸਾਰ ਵਿਚ ਫੈਲਦੀ ਹੈ ਅਤੇ ਅਧਿਆਤਮਕ ਪ੍ਰਾਪਤੀ ਵਾਲਾ ਮਨੁੱਖ ਸਾਰੇ ਸੰਸਾਰ ਲਈ ਪਰਉਪਕਾਰੀ ਹੋ ਜਾਂਦਾ ਹੈ। ਉਹ ਇਸ ਫਲ ਨੂੰ ਅੱਗੇ ਹੋਰਨਾਂ ਤਕ ਵੀ ਵੰਡਦਾ ਹੈ। ਅਧਿਆਤਮਕ ਪ੍ਰਾਪਤੀ ਮਨੁੱਖ ਦੀ ਨਿੱਜੀ ਹੈ ਪਰ ਇਸ ਤੋਂ ਉਪਜਦੀ ਸੁਗੰਧੀ ਸਮਾਜਿਕ ਹੈ। ਨੈਤਿਕਤਾ ਦਾ ਸੰਕਲਪ ਮਨੁੱਖ ਦੇ ਨਿੱਜ ਨਾਲੋਂ ਵਧ ਕੇ ਸਮਾਜ ਦੇ ਪ੍ਰਸੰਗ ਵਿਚ ਵੀ ਸਾਰਥਿਕਤਾ ਪ੍ਰਾਪਤ ਕਰਦਾ ਹੈ। ਮਨੁੱਖ ਦੀ ਨੈਤਿਕਤਾ ਦੀ ਪਰਖ ਉਸ ਦੇ ਸਮਾਜ ਪ੍ਰਤੀ ਵਿਹਾਰ ਤੋਂ ਹੀ ਹੁੰਦੀ ਹੈ। ਦਇਆ ਰੂਪੀ ਫਲ ਉਸ ਨੂੰ ਪਰਉਪਕਾਰੀ ਬਣਾ ਦਿੰਦਾ ਹੈ ਅਤੇ ਇਸ ਦਾ ਹੀ ਪ੍ਰਭਾਵ ਹੁੰਦਾ ਹੈ ਕਿ ਅਧਿਆਤਮਵਾਦੀ ਮਨੁੱਖ ਸਾਰੇ ਸੰਸਾਰ ਵਿਚ ਸਤਿਕਾਰਿਆ ਜਾਂਦਾ ਹੈ। ਜਪੁ ਜੀ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ ਹੈ:

*ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥ (ਪੰਨਾ ੪)*

ਭਾਵ ਸਾਰੇ ਗੁਣ ਪਰਮਾਤਮਾ ਦੇ ਹਨ। ਪਰਮਾਤਮਾ ਨੈਤਿਕਤਾ ਜਾਂ ਸਦਾਚਾਰ ਦਾ ਸੋਮਾ ਹੈ। ਪਰਮਾਤਮਾ ਦੀ ਭਗਤੀ ਗੁਣਾਂ ਨੂੰ ਅਪਣਾਏ ਬਿਨਾਂ ਹੋ ਨਹੀਂ ਸਕਦੀ।

** # ੩੬ ਬੀ, ਰਤਨ ਨਗਰ, ਪਟਿਆਲਾ।*

ਭਗਤ ਕਬੀਰ ਜੀ ਬਾਹਰਲੇ ਦਿੱਸਦੇ ਤਪ, ਸੰਜਮ, ਵਰਤ, ਇਸ਼ਨਾਨ ਆਦਿ ਨੂੰ ਬੇਅਰਥ ਦੱਸਦੇ ਹਨ, ਜਿੰਨਾ ਚਿਰ ਅੰਦਰਲੀ ਜੁਗਤ ਨੂੰ ਜਾਣ ਕੇ ਪਰਮਾਤਮਾ ਨਾਲ ਪਿਆਰ ਨਹੀਂ ਉਪਜਦਾ। ਅੰਦਰਲੀ ਮੈਲ (ਵਿਕਾਰਾਂ ਦੀ), ਅੰਦਰਲੀ ਕੁੜੱਤਣ (ਹੰਕਾਰ ਅਤੇ ਕ੍ਰੋਧ ਦੀ), ਅੰਦਰਲਾ ਕਪਟ (ਵਿਖਾਵੇ ਦਾ) ਅਤੇ ਅੰਦਰਲੀ ਅਗਿਆਨਤਾ ਦਾ ਜਿੰਨਾ ਚਿਰ ਖ਼ਾਤਮਾ ਨਹੀਂ ਹੁੰਦਾ, ਓਨਾ ਚਿਰ ਮਨੁੱਖ ਭਗਤੀ ਦੀ ਥਾਂ ਕੇਵਲ ਪਾਣੀ ਨੂੰ ਰਿੜਕ ਰਿਹਾ ਹੈ, ਤਨ ਨੂੰ ਮਾਂਜੀ ਜਾ ਰਿਹਾ ਹੈ ਪਰ ਮਨ ਨੂੰ ਸਾਫ਼ ਕਰਨ ਵੱਲ ਕੋਈ ਧਿਆਨ ਨਹੀਂ। ਭਗਤ ਕਬੀਰ ਜੀ ਉਦਾਹਰਣਾਂ ਸਹਿਤ ਫ਼ਰਮਾ ਰਹੇ ਹਨ :

*ਹ੍ਰਿਦੈ ਕਪਟੁ ਮੁਖ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥੧॥*
*ਕਾਂਇਆ ਮਾਂਜਸਿ ਕਉਨ ਗੁਨਾਂ॥ ਜਉ ਘਟ ਭੀਤਰਿ ਹੈ ਮਲਨਾਂ॥੧॥ ਰਹਾਉ॥*
*ਲਉਕੀ ਅਠਸਠਿ ਤੀਰਥ ਨ੍ਹਾਈ॥ ਕਉਰਾਪਨੁ ਤਊ ਨ ਜਾਈ॥੨॥*
*ਕਹਿ ਕਬੀਰ ਬੀਚਾਰੀ॥ ਭਵ ਸਾਗਰੁ ਤਾਰਿ ਮੁਰਾਰੀ॥* *(ਪੰਨਾ ੬੫੬)*

ਭਗਤ ਕਬੀਰ ਜੀ ਮਿਸਾਲਾਂ ਦੇ ਕੇ ਸਮਝਾ ਰਹੇ ਹਨ ਕਿ ਮੁੱਖ ਤੋਂ ਬੰਦਾ ਗਿਆਨੀ ਜਾਪਦਾ ਹੈ, ਸੱਜਣ ਜਾਪਦਾ ਹੈ ਪਰੰਤੂ ਹਿਰਦੇ ਵਿਚ ਗਿਆਨ ਜਾਂ ਸੱਜਣਤਾਈ ਦੀ ਥਾਂ ਕਪਟ ਹੈ, ਧੋਖਾ ਹੈ ਜਾਂ ਫਰੇਬ ਹੈ। ਇਹ ਤਾਂ ਪਾਣੀ ਨੂੰ ਰਿੜਕਣ ਵਾਲੀ ਗੱਲ ਹੈ। ਪਾਣੀ ਨੂੰ ਰਿੜਕਣ ਨਾਲ ਮੱਖਣ ਨਹੀਂ ਨਿਕਲ ਸਕਦਾ, ਮੱਖਣ ਲਈ ਤਾਂ ਦੁੱਧ ਚਾਹੀਦਾ ਹੈ। ਸਰੀਰ ਨੂੰ ਮਾਂਜ-ਸੁਆਰ ਲਿਆ ਪਰ ਇਸ ਦਾ ਕੀ ਲਾਭ? ਅੰਦਰ ਤਾਂ ਕਪਟ ਦੀ ਮੈਲ ਭਰੀ ਹੋਈ ਹੈ। ਤੁੰਮੇ ਨੂੰ ਸਾਰੇ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਵਾ ਲਵੋ, ਫਿਰ ਵੀ ਇਸ ਦੀ ਕੁੜੱਤਣ ਖ਼ਤਮ ਨਹੀਂ ਹੋਵੇਗੀ। ਭਗਤ ਕਬੀਰ ਜੀ ਸਾਨੂੰ ਸਮਝਾਉਂਦੇ ਹਨ ਕਿ ਬਾਹਰੀ ਭੇਖ ਜਾਂ ਬਾਹਰੀ ਇਸ਼ਨਾਨ ਨਾਲ ਅਧਿਆਤਮਕ ਪ੍ਰਾਪਤੀ ਨਹੀਂ ਹੋ ਸਕਦੀ, ਜੇਕਰ ਅੰਦਰ ਕਪਟ ਹੈ।

ਅਧਿਆਤਮਕ ਪ੍ਰਾਪਤੀ ਨੂੰ ਭਗਤ ਕਬੀਰ ਜੀ ਨੇ 'ਚਉਥੇ ਪਦ' ਦਾ ਨਾਂ ਦਿੱਤਾ ਹੈ। ਸੰਸਾਰ ਵਿਚ ਵਿਆਪਕ ਤਿੰਨ ਗੁਣਾਂ ਰਜ, ਤਮ ਅਤੇ ਸਤ ਤੋਂ ਉੱਪਰ ਉੱਠ ਕੇ ਪਰਮਾਤਮਾ ਦੇ ਮਿਲਾਪ ਦੀ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ। ਭਗਤ ਕਬੀਰ ਜੀ ਇਨ੍ਹਾਂ ਤਿੰਨਾਂ ਗੁਣਾਂ ਨੂੰ ਪਰਮਾਤਮਾ ਦੀ ਰਚੀ ਹੋਈ ਮਾਇਆ ਦੱਸਦੇ ਹਨ। ਆਪ ਜੀ ਦਾ ਫ਼ਰਮਾਨ ਹੈ:

*ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥*
*ਚਉਥੇ ਪਦ ਕਉ ਜੋ ਨਰੁ ਚੀਨ੍ਹੈ ਤਿਨ੍ਹ ਹੀ ਪਰਮ ਪਦੁ ਪਾਇਆ॥ (ਪੰਨਾ ੧੧੨੩)*

ਇਸ ਲਈ ਇਹ ਮੰਨ ਕੇ ਚੱਲਣਾ ਹੈ ਕਿ ਨੈਤਿਕਤਾ ਦੇ ਗੁਣ ਉਪਜਾਉਣ ਵਾਲਾ ਪਰਮਾਤਮਾ ਹੀ ਹੈ। ਭਲੇ ਕਾਰਜ ਕਰਨ ਵਾਲੇ ਅਧਿਆਤਮਕ ਮਨੁੱਖ ਨੂੰ ਇਹ ਅਹਿਸਾਸ ਹੋਣਾ ਬੁਨਿਆਦੀ ਤੌਰ 'ਤੇ ਜ਼ਰੂਰੀ ਹੈ ਕਿ ਉਹ ਜੋ ਵੀ ਭਲੇ ਕੰਮ ਕਰ ਰਿਹਾ

ਹੈ, ਉਹ ਆਪ ਨਹੀਂ ਕਰ ਰਿਹਾ, ਪਰਮਾਤਮਾ ਆਪਣੀ ਮਿਹਰ ਕਰ ਕੇ ਉਸ ਤੋਂ ਕਰਵਾ ਰਿਹਾ ਹੈ। ਜੇਕਰ ਮਨੁੱਖ ਦਇਆ ਵਿਚ ਆ ਕੇ ਦਾਨ ਕਰਦਾ ਹੈ, ਕਿਸੇ ਲੋੜਵੰਦ ਦੀ ਸਹਾਇਤਾ ਕਰਦਾ ਹੈ ਜਾਂ ਕੋਈ ਪਰਉਪਕਾਰ ਕਰਦਾ ਹੈ ਤਾਂ ਦਇਆ ਦਾ ਗੁਣ ਪੈਦਾ ਕਰਨ ਵਾਲਾ ਪਰਮਾਤਮਾ ਹੈ ਅਤੇ ਜੋ ਉਹ ਦਾਨ ਜਾਂ ਸਹਾਇਤਾ ਕਰ ਰਿਹਾ ਹੈ, ਉਹ ਵੀ ਉਸ ਦੀ ਮਲਕੀਅਤ ਨਹੀਂ ਹੈ ਕਿਉਂਕਿ ਭਗਤ ਕਬੀਰ ਜੀ ਦੱਸਦੇ ਹਨ ਕਿ ਮਨੁੱਖ ਦੇ ਕੋਲ ਆਪਣਾ ਕੁਝ ਵੀ ਨਹੀਂ ਹੈ, ਜੋ ਕੁਝ ਵੀ ਹੈ ਉਹ ਸਭ ਪਰਮਾਤਮਾ ਦਾ ਹੈ। ਜੇਕਰ ਸਭ ਕੁਝ ਹੈ ਹੀ ਪਰਮਾਤਮਾ ਦਾ ਤਾਂ ਮਨੁੱਖ ਕੀ ਦਾਨ ਕਰ ਸਕਦਾ ਹੈ? ਕੀ ਸਹਾਇਤਾ ਕਰ ਸਕਦਾ ਹੈ? ਤਨ, ਮਨ, ਧਨ ਸਭ ਪਰਮਾਤਮਾ ਦਾ ਹੈ। ਮਨੁੱਖ ਨੂੰ ਆਪ ਹੀ ਕਿਰਪਾ ਕਰ ਕੇ ਪਰਮਾਤਮਾ ਚੰਗੇ ਕੰਮ ਕਰਨ ਲਈ ਇਕ ਮਾਤਰ-ਸਾਧਨ ਜ਼ਰੂਰ ਬਣਾ ਦਿੰਦਾ ਹੈ। ਪਵਿੱਤਰ ਫ਼ਰਮਾਨ ਹੈ:

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥* *(ਪੰਨਾ ੧੩੭੫)*

ਪਰਮਾਤਮਾ ਦੀ ਇਹ ਵਡਿਆਈ ਹੈ ਕਿ ਉਸ ਦੀ ਸਿਰਜੀ ਹੋਈ ਕੁਦਰਤ ਉਸ ਦੇ ਧਰਮ ਦਾ ਅਰਥਾਤ ਨਿਯਮਾਂ ਦਾ ਪੂਰਨ ਪਾਲਣ ਕਰਦੀ ਹੈ। ਕੁਦਰਤ ਦੇ ਨਿਯਮ ਖੁਦ-ਬ-ਖੁਦ ਹੀ ਨੈਤਿਕਤਾ ਦਾ ਉਪਦੇਸ਼ ਦਿੰਦੇ ਹਨ। ਇਸ ਢੰਗ ਨਾਲ ਕੁਦਰਤ ਵੀ ਨੈਤਿਕਤਾ ਦਾ ਇਕ ਸੋਮਾ ਬਣ ਜਾਂਦੀ ਹੈ। ਭਗਤ ਕਬੀਰ ਜੀ ਦਾ ਫ਼ਰਮਾਨ ਹੈ:

*ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ॥ ਐਸੀ ਰਹਤ ਰਹਉ ਹਰਿ ਪਾਸਾ॥*
*(ਪੰਨਾ ੩੨੭)*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਪ੍ਰਕਾਸ਼ਤ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਇਸ ਫ਼ਰਮਾਨ ਦੇ ਅਰਥ ਕਰਦਿਆਂ ਲਿਖਿਆ ਗਿਆ ਹੈ: 'ਪਾਣੀ, ਅੱਗ, ਹਵਾ, ਧਰਤੀ ਅਤੇ ਅਕਾਸ਼ ਦੇ ਸਤੋ ਗੁਣ ਧਾਰਨ ਕਰਾਂ। ਜਲ ਠੰਢ ਦਿੰਦਾ ਹੈ ਤੇ ਮੈਲ ਧੋਂਦਾ ਹੈ, ਅੱਗ ਵਿਚ ਜੋ ਚੀਜ਼ ਪਾਓ ਉਸ ਦਾ ਖੋਟ ਸਾੜ ਸੁੱਟਦੀ ਹੈ; ਧਰਤੀ ਦਾ ਗੁਣ ਧੀਰਜ ਹੈ, ਹਵਾ ਦਾ ਸਮਾਨਤਾ ਹੈ ਅਤੇ ਅਕਾਸ਼ ਦਾ ਅਲੋਪ ਰਹਿਣਾ ਤੇ ਸਭ ਵਿਚ ਵਿਆਪਕ ਰਹਿਣਾ ਹੈ।' ਕੁਦਰਤ ਦਾ ਸਭ ਤੋਂ ਵੱਡਾ ਨਿਯਮ ਨਿਰਪੱਖਤਾ ਅਤੇ ਸਮਾਨਤਾ ਹੈ। ਚੰਦਰਮਾ ਅਤੇ ਸੂਰਜ ਸਭ ਨੂੰ ਇਕ ਸਮਾਨ ਰੋਸ਼ਨੀ ਅਤੇ ਧੁੱਪ ਦਿੰਦੇ ਹਨ। ਹਵਾ ਸਾਰਿਆਂ ਨੂੰ ਸਾਹ ਲੈਣ ਵਿਚ ਸਹਾਇਤਾ ਕਰਦੀ ਹੈ। ਬੱਦਲ ਬਿਨਾਂ ਕਿਸੇ ਵਿਤਕਰੇ ਤੋਂ ਸਭਨਾਂ ਲਈ ਮੀਂਹ ਪਾਉਂਦੇ ਹਨ। ਮਨੁੱਖ ਦੀਆਂ ਮੂਲ ਜ਼ਰੂਰਤਾਂ ਪਰਮਾਤਮਾ ਨੇ ਉਸ ਨੂੰ ਬਿਨਾਂ ਕਿਸੇ ਉਪਰਾਲੇ ਜਾਂ ਕੀਮਤ ਤੋਂ ਦਿੱਤੀਆਂ ਹੋਈਆਂ ਹਨ। ਕੁਦਰਤ ਦੇ ਨਿਯਮਾਂ ਨੂੰ ਜੇਕਰ ਮਨੁੱਖ ਸਮਾਜ ਦੇ ਨਿਯਮਾਂ ਵਿਚ ਢਾਲ ਲੈਣ ਤਾਂ ਆਪਣੇ-ਆਪ ਹੀ ਸਮਾਜ ਜਾਂ ਸੰਸਾਰ ਸੁਖ ਅਤੇ ਖੁਸ਼ਹਾਲੀ ਦਾ

*ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥*
*ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥੩॥*
*ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥*
*ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥ (ਪੰਨਾ ੯੭੨)*

ਇਕ ਹੋਰ ਸ਼ਬਦ ਵਿਚ ਨਾਮ-ਸਿਮਰਨ ਦੇ ਇਸ ਰਹੱਸ ਨੂੰ ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ ਨੂੰ ਸਮਝਾਉਂਦੇ ਹੋਏ ਕਹਿੰਦੇ ਹਨ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ (ਪੰਨਾ ੧੩੭੬)*

ਭਗਤ ਨਾਮਦੇਵ ਜੀ ਦੀ ਬਾਣੀ ਤੋਂ ਇਹ ਗੱਲ ਸਹਿਜੇ ਹੀ ਪ੍ਰਗਟ ਹੋ ਜਾਂਦੀ ਹੈ ਕਿ ਆਪ ਨੇ ਬਾਹਰਮੁਖੀ ਕਰਮਕਾਂਡੀ ਸਾਧਨਾ ਨੂੰ ਮੁੱਢੋਂ ਹੀ ਰੱਦ ਕਰ ਕੇ ਮੱਧਕਾਲੀਨ ਭਾਰਤੀ ਸਮਾਜ ਨੂੰ ਨਾਮ-ਸਿਮਰਨ ਦੀ ਸਾਧਨਾ ਨਾਲ ਜੋੜਿਆ ਹੈ। ਇਹੀ ਕਾਰਨ ਹੈ ਕਿ ਆਪ ਦੀ ਅਧਿਆਤਮਕ ਵਿਚਾਰਧਾਰਾ ਭਾਰਤ ਚਿੰਤਨ ਨਾਲੋਂ ਗੁਰਮਤਿ ਚਿੰਤਨ ਦੇ ਵਧੇਰੇ ਨੇੜੇ ਹੈ। ਆਪ ਨੇ ਸਥਾਪਤ ਸਮਕਾਲੀ ਬਾਹਰਮੁਖੀ ਭਗਤੀ ਨੂੰ ਪਾਖੰਡ ਤਸਲੀਮ ਕਰਦੇ ਹੋਏ, ਇਸ ਦੇ ਨਿਖੇਧ ਲਈ ਕਰਾਰੇ ਵਿਅੰਗ ਵੀ ਕੱਸੇ ਹਨ ਜਿਵੇਂ ਇਕ ਸ਼ਬਦ ਵਿਚ ਆਪ ਜੀ ਕਹਿੰਦੇ ਹਨ ਕਿ ਭਾਵੇਂ ਆਪਣੇ ਭਾਰ ਦੇ ਬਰਾਬਰ ਸੋਨਾ ਜਾਂ ਧਨ ਤੋਲ ਕੇ ਦਾਨ ਕਰ ਲਵੋ, ਤੀਰਥਾਂ 'ਤੇ ਇਸ਼ਨਾਨ ਕਰ ਲਵੋ, ਪਿੰਡ ਭਰਾ ਲਵੋ, ਇਹ ਸਾਰੇ ਕਰਮ ਨਾਮ ਦੀ ਕਮਾਈ ਦੇ ਮੁਕਾਬਲੇ ਵਿਅਰਥ ਹਨ। ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਭਗਤ ਨਾਮਦੇਵ ਜੀ ਦੀ ਬਾਣੀ ਗੁਰਮਤਿ ਦੇ ਰੋਲ-ਮਾਡਲ ਅਨੁਸਾਰੀ ਹੈ।

**ਫੁੱਟ ਨੋਟ :**

*੧. ਕਾਨ੍ਹ ਸਿੰਘ ਨਾਭਾ (ਭਾਈ), 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਤੀਜੀ ਛਾਪ ੧੯੭੪, ਪੰਨਾ ੬੭੩.*

*੨. "Max Arthur Macauliffe fixes A.D. 1415 as the year of Dhanna's birth" (The Encyclopaedia of Sikhism, Pbi. University, Patiala 1992. Vol. I. Page 567) ਵਿਸਥਾਰ ਲਈ ਵੇਖੋ: "The Sikh Religion, Its Gurus, Sacred Writing and Authors", Vol. VI.*

*੩. ਗੁਰਦਿੱਤ ਸਿੰਘ (ਗਿਆਨੀ), 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ' (ਭਗਤ ਬਾਣੀ), ਸਾਹਿਤ ਪ੍ਰਕਾਸ਼ਨ ਚੰਡੀਗੜ੍ਹ, ਦੂਜੀ ਐਡੀਸ਼ਨ ੨000, ਪੰਨਾ ੨੯੬.*

*੪. ਨਾਭਾ ਜੀ, ਭਗਤਮਾਲਾ, ਛਪਯ ੩੧, ਹਵਾਲਾ 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬0 ਅਤੇ ੨੩੩.*

*੫. ਪਰਚੀਆਂ ਸ੍ਰੀ ਸੈਣ ਭਗਤ, ਧਨਾਸਰੀ ਪੱਤਰਾ, ਹਵਾਲਾ ਉਹੀ, ਪੰਨਾ ੨੯੮.* ■

# ਭਗਤ ਰਵਿਦਾਸ ਜੀ ਅਤੇ ਭਗਤ ਨਾਮਦੇਵ ਜੀ ਦੀ ਬਾਣੀ 'ਚ ਮਾਨਵਵਾਦੀ ਸੰਦੇਸ਼

*-ਡਾ. ਕੁਲਦੀਪ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਭਗਤ ਰਵਿਦਾਸ ਜੀ ਦੀ ਬਾਣੀ ਦੇ ਆਪਣੇ ਹਵਾਲੇ ਭਗਤ ਜੀ ਦੇ ਜੀਵਨ-ਵੇਰਵਿਆਂ ਬਾਰੇ ਕੁਝ ਮਹੱਤਵਪੂਰਨ ਸੂਚਨਾ ਇਉਂ ਅੰਕਿਤ ਕਰਦੇ ਹਨ:

*- ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥*
*(ਪੰਨਾ ੧੨੩੯)*

*- ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥ (ਪੰਨਾ ੪੮੬)*

*- ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥*
*ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥ (ਪੰਨਾ ੬੫੯)*

ਭਾਈ ਗੁਰਦਾਸ ਜੀ ਨੇ ਭਗਤ ਜੀ ਬਾਰੇ ਆਪਣੀ ਦਸਵੀਂ ਵਾਰ ਵਿਚ ਇਉਂ ਲਿਖਿਆ ਹੈ:-

*ਭਗਤ ਭਗਤ ਜਗ ਵਜਿਆ ਚਹੁੰ ਚਕਾਂ ਦੇ ਵਿਚ ਚਮਰੇਟਾ। (ਵਾਰ ੧੦:੧੭)*

ਸਪੱਸ਼ਟ ਹੈ ਕਿ ਭਗਤ ਜੀ ਅਖੌਤੀ ਚਮਾਰ ਜਾਤੀ ਵਿਚ ਪੈਦਾ ਹੋ ਕੇ ਵੀ ਲੋਕਾਂ ਵਿਚ ਬਹੁਤ ਪ੍ਰਵਾਨ ਹੋਏ। ਭਗਤ ਰਵਿਦਾਸ ਜੀ ਨਿਰਭੈ, ਨਿਰਵੈਰ, ਮਾਨਵਵਾਦੀ ਵਿਚਾਰਾਂ ਵਾਲੀ ਸ਼ਖ਼ਸੀਅਤ ਸਨ, ਜੋ ਹਰ ਪ੍ਰਕਾਰ ਦੀ ਹੀਣ ਭਾਵਨਾ ਤੋਂ ਮੁਕਤ ਹੋ ਕੇ ਜੀਵਨ ਦੇ ਕਰਮ ਖੇਤਰ ਵਿਚ ਵਿਚਰਦੇ ਹੋਏ ਇੱਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਦਾ ਭੈ ਨਹੀਂ ਸਨ ਮੰਨਦੇ। ਸਾਵੀਂ, ਸੁਥਰੀ, ਸੰਤੁਲਿਤ, ਸਹਿਜ, ਪ੍ਰੇਮ ਤੇ ਪਰਉਪਕਾਰ ਵਾਲੀ ਉਨ੍ਹਾਂ ਦੀ ਸ਼ਖ਼ਸੀਅਤ ਵਿੱਚੋਂ ਉਪਜੀ ਸੱਚੀ ਬਾਣੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਰ ਦਿੱਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕਰ ਕੇ ਸਦਾ-ਸਦਾ ਲਈ ਅਮਰ ਕਰ ਦਿੱਤਾ। ਗੁਰੂ ਸਾਹਿਬ ਦੀ ਇਹ ਇੱਛਾ ਸੀ ਕਿ ਉਨ੍ਹਾਂ ਦੇ ਸਿੱਖ ਜਾਤ-ਪਾਤ ਦੇ ਵਿਤਕਰਿਆਂ ਤੋਂ ਉੱਪਰ ਉੱਠ ਕੇ ਭਗਤ ਸਾਹਿਬਾਨ ਨੂੰ ਵੀ ਮਾਨਤਾ ਦੇਣ ਅਤੇ ਉਨ੍ਹਾਂ ਦੀ ਬਾਣੀ ਨੂੰ ਵੀ ਧਿਆਨ-ਗੋਚਰਾ ਕਰਨ। ਭਗਤ ਜੀ ਅਨਿਆਇ ਅਤੇ ਵਿਤਕਰਿਆਂ ਭਰੇ ਸਮਾਜ ਵਿਚ ਪ੍ਰਭੂ ਕਿਰਪਾ ਨਾਲ ਜਿਸ ਆਦਰਸ਼ ਸਮਾਜ ਦੀ ਕਲਪਨਾ ਕਰਦੇ ਹਨ, ਉਹ ਮਾਨਵਵਾਦ ਦੀ ਸਿਖਰ ਹੈ:

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*

**ਸਾਬਕਾ ਪ੍ਰੋਫੈਸਰ ਤੇ ਡੀਨ ਪੰਜਾਬੀ ਯੂਨੀਵਰਸਿਟੀ, #੨, ਗਲੀ ਨੰ:੯, ਗੁਰੂ ਨਾਨਕ ਨਗਰ, ਪਟਿਆਲਾ।*

*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥*
*(ਪੰਨਾ ੩੪੫)*

ਇਸ ਮਾਹੌਲ ਨੂੰ ਆਪ 'ਬੇਗਮ ਪੁਰਾ' ਕਹਿੰਦੇ ਹਨ। 'ਗ਼ਮ' ਤੋਂ ਮੁਕਤ ਬਸਤੀ। ਕੋਈ ਦੁੱਖ, ਕਲੇਸ਼ ਤੇ ਫਿਕਰ ਨਹੀਂ। ਉਥੇ ਕਿਸੇ ਬਾਦਸ਼ਾਹ ਨੂੰ ਖਿਰਾਜ ਨਹੀਂ ਭਰਨਾ ਪੈਂਦਾ। ਕਿਉਂ ਜੁ ਕਿਸੇ ਪ੍ਰਕਾਰ ਦੀ ਜਾਇਦਾਦ ਦੀ ਮਲਕੀਅਤ ਉਥੇ ਨਹੀਂ। ਕਿਸੇ ਗ਼ਲਤੀ ਦੀ ਸੰਭਾਵਨਾ ਨਹੀਂ। ਆਪਣੀ ਪਦਵੀ ਤੋਂ ਡਿੱਗਣ ਦਾ ਡਰ ਨਹੀਂ। ਉਥੇ ਸਦਾ ਸੁਖ ਹੈ। ਸਦੀਵੀਂ ਪਾਤਸ਼ਾਹੀ ਹੈ। ਉਥੇ ਸਾਰੇ ਇੱਕੋ ਜਿਹੇ ਹਨ। ਪਹਿਲੀ, ਦੂਜੀ ਜਾਂ ਤੀਜੀ ਸ਼੍ਰੇਣੀ ਦੀ ਦਰਜੇਬੰਦੀ ਉਥੇ ਨਹੀਂ। ਸਾਰੇ ਉਸ ਸ਼ਹਿਰ ਵਿਚ ਮੌਜ ਨਾਲ ਜੀਵਨ ਬਤੀਤ ਕਰਦੇ ਹਨ। ਮੇਰਾ ਮਿੱਤਰ ਉਹ ਹੈ ਜਿਹੜਾ ਉਸ ਸ਼ਹਿਰ ਦਾ ਵਸਨੀਕ ਹੈ। ਇਨ੍ਹਾਂ ਸ਼ਬਦਾਂ ਵਿਚ ਭਾਵੇਂ ਅਧਿਆਤਮਿਕ ਪ੍ਰਾਪਤੀ ਦਾ ਉਲੇਖ ਹੈ, ਪਰ ਇਹ ਪ੍ਰਾਪਤੀ ਇਕ ਅਜਿਹੇ ਸਮਾਜ ਦੀ ਕਲਪਨਾ ਵੀ ਕਰ ਰਹੀ ਹੈ ਜਿਸ ਵਿਚ ਰੋਟੀ, ਕੱਪੜਾ ਤੇ ਮਕਾਨ ਮੁੱਢਲੀਆਂ ਲੋੜਾਂ ਦੀ ਪੂਰਤੀ ਹੋਣ ਕਾਰਨ ਕਿਸੇ ਪ੍ਰਕਾਰ ਦੀ ਚਿੰਤਾ ਨਹੀਂ। ਕਿਸੇ ਕਿਸਮ ਦਾ ਗ਼ਮ ਨਹੀਂ। ਧਰਤੀ ਸਭ ਦੀ ਸਾਂਝੀ ਹੈ। ਕੋਈ ਬਾਦਸ਼ਾਹ ਨਹੀਂ, ਜਿਸ ਨੂੰ ਟੈਕਸ ਭਰਨੇ ਪੈਣ। ਸਾਰੇ ਲੋਕ ਖੁਸ਼ਹਾਲ ਹੋਣ ਕਾਰਨ ਬਾਦਸ਼ਾਹਾਂ ਵਰਗਾ ਜੀਵਨ ਗੁਜ਼ਾਰਦੇ ਹਨ। ਸਮਾਜ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਨਹੀਂ। ਸਭ ਬਰਾਬਰ ਇਨਸਾਨ ਹਨ। ਸਭ ਦੇ ਹੱਕ ਸਮਾਨ ਹਨ। ਇਹ ਬੇਗਮ ਪੁਰਾ ਅਜੋਕੇ ਸਮਾਜਵਾਦ ਦਾ ਸਦੀਆਂ ਪਹਿਲਾਂ ਖਿੱਚਿਆ ਨਕਸ਼ਾ ਨਹੀਂ ਤਾਂ ਕੀ ਹੈ? ਅਸਲ ਵਿਚ ਭਗਤ ਜੀ ਨੇ ਤਤਕਾਲੀਨ ਮੁਹਾਵਰੇ ਵਿਚ ਅਨਿਆਇ ਭਰੇ ਮਾਹੌਲ ਦਾ ਨਿਆਇਸ਼ੀਲ ਅਤੇ ਮਾਨਵਵਾਦੀ ਪ੍ਰਤਿਉੱਤਰ ਉਪਰੋਕਤ ਸ਼ਬਦ ਵਿਚ ਪੇਸ਼ ਕੀਤਾ ਹੈ।

ਭਗਤ ਰਵਿਦਾਸ ਜੀ ਸੱਚੇ ਅਰਥਾਂ ਵਿਚ ਮਾਨਵਵਾਦੀ ਸਨ। ਉਹ ਸਾਰੀ ਮਾਨਵ ਜਾਤੀ ਵਿਚ ਸਮਾਨਤਾ ਤੇ ਪਰਸਪਰ ਪ੍ਰੇਮ-ਪਿਆਰ ਦਾ ਮਾਹੌਲ ਚਾਹੁੰਦੇ ਸਨ। ਇਸ ਪ੍ਰੇਮ-ਪਿਆਰ ਤੇ ਸਮਾਨਤਾ ਦਾ ਆਧਾਰ ਉਨ੍ਹਾਂ ਦਾ ਇੱਕ ਈਸ਼ਵਰ ਨਾਲ ਪ੍ਰੇਮ ਸੀ। ਸਾਰੇ ਉਸ ਦੀ ਸਿਰਜਨਾ ਹਨ। ਜੇ ਸਾਰੀ ਸ੍ਰਿਸ਼ਟੀ ਤੇ ਇਸ ਦਾ ਸਿਰਜਨਹਾਰ ਇੱਕ ਹੀ ਹਨ ਤਾਂ ਫਿਰ ਜਾਤ-ਪਾਤ ਦਾ ਭਿੰਨ-ਭੇਦ ਕਾਹਦੇ ਲਈ:

*ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥ (ਪੰਨਾ ੮੫੮)*

ਇਸ ਅਭੇਦਤਾ ਤੇ ਸਮਾਨਤਾ ਨੂੰ ਪ੍ਰਾਪਤ ਕਰਨ ਦਾ ਮਾਰਗ ਗਿਆਨ ਤੇ ਪ੍ਰੇਮਾ ਭਗਤੀ ਹੈ। ਉਸ ਸਮੇਂ ਦੇ ਕਰਮਕਾਂਡੀ ਜਾਲ ਵਿਚ ਫਸੇ ਧਰਮ ਦੀ ਥਾਂ ਭਗਤ

ਰਵਿਦਾਸ ਜੀ ਨੇ ਪ੍ਰਭੂ ਪ੍ਰੀਤ ਨੂੰ ਹੀ ਕਰਮ, ਧਰਮ ਮੰਨਿਆ। ਇਸ ਪ੍ਰੀਤ ਵਿਚ ਇੱਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਲਈ ਕੋਈ ਥਾਂ ਨਹੀਂ। ਇੱਕੋ ਦਾ ਧਿਆਨ ਅਤੇ ਈਮਾਨ ਹੈ:

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥*
*(ਪੰਨਾ ੬੫੯)*

ਆਪ ਪਰੰਪਰਾਗਤ ਕਰਮਕਾਂਡ ਵਾਲੀ ਪੂਜਾ ਉੱਤੇ ਪ੍ਰਸ਼ਨਚਿੰਨ੍ਹ ਲਾਉਂਦੇ ਹੋਏ ਕਹਿੰਦੇ ਹਨ ਕਿ ਦੁੱਧ ਤਾਂ ਵੱਛੇ ਨੇ ਜੂਠਾ ਕਰ ਛੱਡਿਆ ਹੈ। ਫੁੱਲ ਭੌਰੇ ਨੇ ਜੂਠੇ ਕਰ ਦਿੱਤੇ ਹਨ। ਪਾਣੀ ਮੱਛੀ ਨੇ ਜੂਠਾ ਕੀਤਾ ਹੋਇਆ ਹੈ। ਚੰਦਨ ਨੂੰ ਨਾਗ ਦੀਆਂ ਫੂਕਾਂ ਨੇ ਜੂਠਾ ਕਰ ਰੱਖਿਆ ਹੈ। ਉਸ ਪਰਮਾਤਮਾ ਅੱਗੇ ਰੱਖਣ ਲਈ ਇਨ੍ਹਾਂ ਵਿੱਚੋਂ ਕੁਝ ਵੀ ਤਾਂ ਸੁੱਚਾ ਨਹੀਂ। ਆਪਣਾ ਆਪ ਹੀ ਸੁੱਚਾ ਕਰ ਕੇ ਪ੍ਰਭੂ-ਪੂਜਾ ਲਈ ਸਮਰਪਿਤ ਕੀਤਾ ਜਾ ਸਕਦਾ ਹੈ:

*ਦੂਧੁ ਤ ਬਛਰੈ ਥਨਹੁ ਬਿਟਾਰਿਓ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥ ਅਵਰੁ ਨ ਫੂਲੁ ਅਨੂਪੁ ਨ ਪਾਵਉ॥*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥ (ਪੰਨਾ ੫੨੫)*

ਆਪਣੇ ਆਪ ਨੂੰ ਸੁੱਚਾ ਕਰਨ ਦਾ ਤਰੀਕਾ ਇਹੀ ਹੈ ਕਿ ਆਪਣੇ ਆਪ ਵਿਚ ਸ਼ੁਭ ਗੁਣ ਪੈਦਾ ਕੀਤੇ ਜਾਣ। ਨਿੰਦਾ ਤੋਂ ਬਚਿਆ ਜਾਵੇ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਸਾੜੇ ਤੇ ਵੈਰ-ਵਿਰੋਧ ਤੋਂ ਬਚਿਆ ਜਾਵੇ। ਸਭ ਪ੍ਰਤੀ ਪ੍ਰੇਮ-ਪਿਆਰ ਵਾਲੀ ਮਾਨਵਵਾਦੀ ਦ੍ਰਿਸ਼ਟੀ ਧਾਰਨ ਕੀਤੀ ਜਾਵੇ। ਆਪ ਕਹਿੰਦੇ ਹਨ:

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥ (ਪੰਨਾ ੪੮੬)*

ਭਾਵ ਇਹ ਕਿ ਹਿਰਨ, ਮੱਛੀ, ਭੌਰਾ, ਪਤੰਗਾ, ਹਾਥੀ ਸਾਰੇ ਆਪਣੇ ਕਿਸੇ ਇਕ ਦੋਸ਼ ਕਾਰਨ ਮਾਰੇ ਜਾਂਦੇ ਹਨ। ਮਨੁੱਖ ਪੰਜਾਂ-ਪੰਜਾਂ ਦੋਸ਼ਾਂ ਵਿਚ ਫਸਿਆ ਹੋਇਆ ਹੈ। ਇਸ ਦਾ ਕੀ ਬਣੇਗਾ? ਨਿਸ਼ਚੇ ਹੀ ਸਾਨੂੰ ਇਨ੍ਹਾਂ ਤੋਂ ਬਚਣ ਦੀ ਲੋੜ ਹੈ। ਆਪਣੇ ਇਸ ਮਾਨਵਵਾਦੀ ਸੰਦੇਸ਼ ਕਾਰਨ ਅੱਜ ਪੰਜ ਸਦੀਆਂ ਬਾਅਦ ਵੀ ਭਗਤ ਰਵਿਦਾਸ ਜੀ ਦੀ ਬਾਣੀ ਸਾਡਾ ਮਾਰਗ ਰੌਸ਼ਨ ਕਰ ਰਹੀ ਹੈ।

ਭਗਤ ਨਾਮਦੇਵ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤਾ ਗਿਆ ਹੈ। ਭਗਤ ਨਾਮਦੇਵ ਜੀ ਦੇ ੬੧ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ੧੮ ਰਾਗਾਂ ਵਿਚ ਦਰਜ ਹਨ। ਇਨ੍ਹਾਂ ਵਿੱਚੋਂ ਸਭ ਤੋਂ ਵਧੇਰੇ ਬਾਣੀ ਭੈਰਉ ਰਾਗ ਵਿਚ ਹੈ- ਬਾਰ੍ਹਾਂ ਸ਼ਬਦ। ਗਉੜੀ, ਬਿਲਾਵਲ, ਮਾਰੂ ਤੇ ਕਾਨੜਾ ਰਾਗਾਂ ਵਿਚ ਇਕ-ਇਕ ਸ਼ਬਦ ਹੈ। ਬਾਕੀ ਬਾਣੀ ਰਹਿੰਦੇ ਤੇਰ੍ਹਾਂ ਰਾਗਾਂ ਵਿਚ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਉਨ੍ਹਾਂ ਦੀ ਬਾਣੀ ਵਿਚ ਉਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਨਿੱਕੇ-ਨਿੱਕੇ ਵੇਰਵੇ ਵੀ ਪ੍ਰਾਪਤ ਹਨ।

ਮਹਾਂਰਾਸ਼ਟਰ ਵਿਚ ਜਨਮੇ ਭਗਤ ਨਾਮਦੇਵ ਜੀ ਦਾ ਸੰਬੰਧ ਉਸ ਵਾਰਕਰੀ ਸੰਪ੍ਰਦਾਇ ਨਾਲ ਹੈ, ਜਿਸ ਨੇ ਗਿਆਨੇਸ਼ਵਰ ਜੈਸੇ ਮਹਾਂਪੁਰਸ਼ ਪੈਦਾ ਕੀਤੇ। ਭਗਤ ਨਾਮਦੇਵ ਜੀ, ਗਿਆਨੇਸ਼ਵਰ ਨਾਲ ਲੰਬੀਆਂ ਤੀਰਥ-ਯਾਤਰਾਵਾਂ ਕਰਦੇ ਰਹੇ ਅਤੇ ਅੰਤ ਵਿਸ਼ੋਭਾ ਖੇਚਰ ਨਾਂ ਦੇ ਨਿਰਗੁਣ ਸਾਧਕ ਦੀ ਸੰਗਤ ਵਿਚ ਚਲੇ ਗਏ। ਭਗਤ ਨਾਮਦੇਵ ਜੀ ਜਦੋਂ ਵਿਸ਼ੋਭਾ ਨੂੰ ਮਿਲਣ ਗਏ ਤਾਂ ਉਨ੍ਹਾਂ ਦੀ ਸਿੱਖਿਆ ਨਾਲ ਭਗਤ ਨਾਮਦੇਵ ਜੀ ਨਿਰਗੁਣ ਤੇ ਸਰਬ-ਵਿਆਪੀ ਅਕਾਲ ਪੁਰਖ ਦੇ ਪੱਕੇ ਉਪਾਸ਼ਕ ਹੋ ਗਏ। ਭਗਤ ਨਾਮਦੇਵ ਜੀ ਨੇ ਵਿਸ਼ੋਭਾ ਜੀ ਤੋਂ ਇਹ ਗੁਰ-ਉਪਦੇਸ਼ ਪੰਝੀ ਸਾਲ ਦੀ ਉਮਰੇ ਲਿਆ। ਇਸ ਉਪਰੰਤ ਉਹ ਉੱਤਰੀ ਭਾਰਤ ਦੀ ਲੰਬੀ ਯਾਤਰਾ ਨੂੰ ਤੁਰ ਪਏ ਅਤੇ ਕੋਈ ਪੰਜਤਾਲੀ-ਪੰਜਾਹ ਸਾਲ ਦੀ ਪੱਕੀ ਉਮਰ ਵਿਚ ਪੰਜਾਬ ਪਹੁੰਚੇ। ਆਪਣੀ ਜ਼ਿੰਦਗੀ ਦੇ ਆਖਰੀ ਤਿੰਨ ਦਹਾਕੇ ਉਨ੍ਹਾਂ ਪੰਜਾਬ ਵਿਚ ਹੀ ਗੁਜ਼ਾਰੇ। ਇਸ ਦੌਰਾਨ ਉਹ ਜਿੱਥੇ-ਜਿੱਥੇ ਵੀ ਗਏ, ਲੋਕਾਂ ਨੇ ਉਨ੍ਹਾਂ ਦਾ ਭਰਪੂਰ ਆਦਰ-ਮਾਣ ਕੀਤਾ। ਉਹ ਬਹੁਤਾ ਸਮਾਂ ਬਕਾਲਾ, ਸਠਿਆਲਾ, ਦੁਕੋਹਾ, ਭੱਟੀਵਾਲ ਆਦਿ ਨਗਰਾਂ ਵਿਚ ਰਹੇ। ਇਸੇ ਇਲਾਕੇ ਦੇ ਪਿੰਡ ਘੁਮਾਣ ਵਿਚ ੧੩੫੦ ਈ. ਵਿਚ ਉਹ ਅਕਾਲ ਪੁਰਖ ਦੀ ਜੋਤਿ ਵਿਚ ਵਿਲੀਨ ਹੋ ਗਏ। ਉਨ੍ਹਾਂ ਦੇ ਕੁਝ ਸ਼ਰਧਾਲੂ ਉਨ੍ਹਾਂ ਦੇ ਪੰਜ-ਭੂਤਕ ਸਰੀਰ ਦੀ ਰਾਖ ਤੇ ਅਸਥੀਆਂ ਮਹਾਂਰਾਸ਼ਟਰ ਵਿਚ ਪੰਡਰਪੁਰ ਨਾਂ ਦੇ ਉਸ ਸਥਾਨ 'ਤੇ ਲੈ ਗਏ ਜਿਥੇ ਉਨ੍ਹਾਂ ਜੀਵਨ ਦੇ ਮੁੱਢਲੇ ਤਿੰਨ-ਚਾਰ ਦਹਾਕੇ ਗੁਜ਼ਾਰੇ ਸਨ। ਇੰਞ ਉਨ੍ਹਾਂ ਦੀ ਅੰਤਿਮ ਯਾਦਗਾਰ ਇਕ ਪਾਸੇ ਮਹਾਂਰਾਸ਼ਟਰ ਵਿਚ ਪੰਡਰਪੁਰ ਵਿਚ ਉਸਰ ਗਈ ਤੇ ਦੂਜੇ ਪਾਸੇ ਪੰਜਾਬ ਦੇ ਪਿੰਡ ਘੁਮਾਣ ਵਿਚ। ਉਨ੍ਹਾਂ ਦੀ ਮੂਲ ਭਾਸ਼ਾ ਮਹਾਂਰਾਸ਼ਟਰ ਦੀ ਮਰਾਠੀ/ਗੁਜਰਾਤੀ ਸੀ ਤੇ ਇਸ ਉੱਤੇ ਪੰਜਾਬ ਦੇ ਲੰਬੇ ਪ੍ਰਵਾਸ ਦੀ ਮੁਹਰ ਲੱਗਦੀ ਗਈ। ਉਨ੍ਹਾਂ ਨੇ ਲੋਕਾਂ ਦੇ ਮਨ ਵਿਚ ਜਿਵੇਂ ਆਪਣਾ ਸਥਾਨ ਬਣਾਇਆ, ਉਸ ਨਾਲ ਪੰਜਾਬ, ਰਾਜਸਥਾਨ, ਮਹਾਂਰਾਸ਼ਟਰ ਤੇ ਦੇਸ਼ ਦੇ ਵਿਭਿੰਨ ਹਿੱਸਿਆਂ ਵਿਚ ਉਨ੍ਹਾਂ ਦੀ ਬਾਣੀ ਨੂੰ ਪੜ੍ਹਨ ਤੇ ਗਾਉਣ ਵਾਲੇ ਮਿਲਦੇ ਹਨ। ਸਮੇਂ ਦੇ ਬੀਤਣ ਨਾਲ ਇਸ ਵਿਚ ਕਈ ਪ੍ਰਕਾਰ ਦੀ ਅਦਲਾ-ਬਦਲੀ ਹੋਣ ਦੀ ਸੰਭਾਵਨਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਭਗਤ ਨਾਮਦੇਵ ਜੀ ਦੀ ਪ੍ਰਮਾਣਿਕ ਰਚਨਾ ਨੂੰ ਸੰਭਾਲਿਆ। ਉਨ੍ਹਾਂ ਹੱਥੋਂ ਇਹ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪੁੱਜੀ ਤੇ ਉਨ੍ਹਾਂ ਹੀ ਇਸ ਨੂੰ ੧੬੦੪ ਈ. ਵਿਚ ਸਦਾ-ਸਦਾ ਲਈ ਹਰ ਪ੍ਰਕਾਰ ਦੇ ਅਪ੍ਰਮਾਣਿਕ ਵਿਗਾੜ ਤੋਂ ਸੁਰੱਖਿਅਤ ਕੀਤਾ। ਅੱਜ ਭਾਵੇਂ ਭਗਤ ਨਾਮਦੇਵ ਜੀ ਦੇ ਨਾਂ 'ਤੇ ਮਹਾਂਰਾਸ਼ਟਰੀ ਅਭੰਗ ਵੱਡੀ ਗਿਣਤੀ ਵਿਚ ਪ੍ਰਾਪਤ ਹਨ, ਪਰੰਤੂ ਉਨ੍ਹਾਂ ਦੀ ਪ੍ਰਮਾਣਿਕ ਬਾਣੀ ਉਹੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਬਾਣੀ ਵਿਚ ਮਹਾਰਾਸ਼ਟਰ ਦੀ ਮਰਾਠੀ/ਗੁਜਰਾਤੀ ਦੀਆਂ ਕਿਰਿਆਵਾਂ, ਸੰਬੰਧਕ, ਕਿਰਿਆ ਵਿਸ਼ੇਸ਼ਣ, ਯੋਜਕ, ਵਾਕਾਂਸ਼ ਤੇ ਸ਼ਬਦ ਸਾਫ ਪਛਾਣੇ ਜਾ ਸਕਦੇ ਹਨ। ਬੀਠਲ, ਏਕਲ, ਆਕੁਲ, ਬਾਹਲਾ, ਤਰਿਬੇ, ਖੁੰਦਕਾਰਾ, ਲਾਕਰੀ,

ਧ੍ਰੂਟਿਟਿ, ਹਾਂਕਤੀ, ਲਾਡੁਲੀ, ਬਿਰਾਤੀ, ਕਾਤੀ, ਬੇਢੀ, ਸਾਂਡੀ, ਆਨੀਲੇ, ਚਾ, ਚੇ, ਚੀ, ਹੋ, ਹੋਇਲਾ, ਤਾਰੀਅਲੇ ਆਦਿ ਕਿੰਨੇ ਹੀ ਸ਼ਬਦ ਇਸ ਦਾ ਪ੍ਰਮਾਣ ਹਨ।

ਸਰਗੁਣ ਉਪਾਸ਼ਨਾ ਤੇ ਕਰਮਕਾਂਡ ਉੱਤੇ ਟਿਕੀ ਹੋਈ ਮੱਧਕਾਲੀ ਭਾਰਤੀ ਧਰਮ ਚੇਤਨਾ ਵਿਚ ਭਗਤ ਨਾਮਦੇਵ ਜੀ ਦੀ ਨਿਰਗੁਣ ਉਪਾਸ਼ਨਾ ਤੇ ਕਰਮਕਾਂਡ/ਪਾਖੰਡ ਤੋਂ ਮੁਕਤ ਸੁਰ ਆਪਣੀ ਜਨਮ-ਭੂਮੀ ਅਤੇ ਮੁੱਢਲੇ ਕਰਮ-ਖੇਤਰ ਵਿੱਚੋਂ ਹੌਲੀ-ਹੌਲੀ ਮਨਫ਼ੀ ਹੁੰਦੀ ਗਈ। ਇਸ ਸੁਰ ਨੂੰ ਪਛਾਣਿਆ ਤੇ ਸੰਭਾਲਿਆ ਸਿੱਖ ਗੁਰੂ ਸਾਹਿਬਾਨ ਨੇ। ਸਰਗੁਣ ਉਪਾਸ਼ਨਾ ਉੱਤੇ ਕਠੋਰ ਪ੍ਰਹਾਰ ਕਰਦੇ ਭਗਤ ਨਾਮਦੇਵ ਜੀ ਦੇ ਇਹ ਬੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਅੰਕਿਤ ਹਨ:

*ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ॥ ਰਹਾਉ॥*
*ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ॥*
*ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ॥੧॥*
*ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ॥*
*ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ॥੨॥*
*ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥*
*ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ॥੩॥*
*ਹਿੰਦੂ ਅੰਨ੍ਹਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥*
*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥* *(ਪੰਨਾ ੮੭੫-੭੬)*

ਬਿਲਾਵਲ ਗੌਂਡ ਰਾਗ ਵਿਚ ਦਰਜ ਇਹ ਸ਼ਬਦ ਭਗਤ ਨਾਮਦੇਵ ਜੀ ਦੀ ਅਧਿਆਤਮਕ ਸਾਧਨਾ ਦੀ ਵੱਖਰੀ ਸੁਰ ਦਾ ਪ੍ਰਮਾਣਿਕ ਪੱਖ ਪੇਸ਼ ਕਰਦਾ ਹੈ। ਇਸ ਨਾਲ ਜੁੜੇ ਕੁਝ ਹੋਰ ਵੇਰਵੇ ਵੇਖੋ:

- *ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥*
  *ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥* *(ਪੰਨਾ ੯੭੩)*
- *ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥...*
  *ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥* *(ਪੰਨਾ ੪੮੫)*
- *ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥* *(ਪੰਨਾ ੯੮੮)*
- *ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥*
  *ਮਪਿ ਮਪਿ ਕਾਟਉ ਜਮ ਕੀ ਫਾਸੀ॥੧॥*
  *ਕਹਾ ਕਰਉ ਜਾਤੀ ਕਹ ਕਰਉ ਪਾਤੀ॥*
  *ਰਾਮ ਕੋ ਨਾਮੁ ਜਪਉ ਦਿਨ ਰਾਤੀ॥੧॥ ਰਹਾਉ॥ ...*
  *ਸੁਇਨੇ ਕੀ ਸੂਈ ਰੁਪੇ ਕਾ ਧਾਗਾ॥*

*ਨਾਮੇ ਕਾ ਚਿਤੁ ਹਰਿ ਸਉ ਲਾਗਾ॥* *(ਪੰਨਾ ੪੮੫)*
*– ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥*
*ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥* *(ਪੰਨਾ ੭੨੭)*

ਭਗਤ ਨਾਮਦੇਵ ਜੀ ਅਕਾਲ ਪੁਰਖ ਦੇ ਨਾਮ ਦੇ ਹੀ ਉਪਾਸ਼ਕ ਹਨ। ਉਨ੍ਹਾਂ ਆਪਣੀ ਉਪਾਸ਼ਨਾ ਦੀ ਅਧਿਆਤਮਕ ਅਵਸਥਾ ਨੇ ਉਨ੍ਹਾਂ ਨੂੰ ਉਸ ਮੁਕਾਮ 'ਤੇ ਪਹੁੰਚਾ ਦਿੱਤਾ ਕਿ ਉਹ ਪੁਕਾਰ ਉਠੇ:

*ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥*
*ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ॥* *(ਪੰਨਾ ੪੮੫)*

ਭਗਤ ਨਾਮਦੇਵ ਜੀ ਕੇਵਲ ਮਹਾਂਰਾਸ਼ਟਰ ਦੇ ਖਿੱਤੇ ਤਕ ਸੀਮਿਤ ਨਹੀਂ ਸਨ। ਉਹ ਆਪਣੇ ਸਮੇਂ ਦੇ ਵਿਲੱਖਣ ਸੁਧਾਰਕ ਬਣ ਕੇ ਉਭਰੇ। ਧਾਰਮਿਕ, ਨੈਤਿਕ ਤੇ ਸਮਾਜਿਕ ਜੀਵਨ ਵਿਚ ਮਨੁੱਖੀ ਗੌਰਵ ਨੂੰ ਸੱਟ ਮਾਰਨ ਵਾਲੀਆਂ ਗਲੀਆਂ-ਸੜੀਆਂ ਮਾਨਤਾਵਾਂ ਨੂੰ ਉਨ੍ਹਾਂ ਨਿੱਡਰ ਹੋ ਕੇ ਵੰਗਾਰਿਆ। ਇਕ ਪੱਥਰ-ਮੂਰਤੀ ਦੇ ਰੂਪ ਵਿਚ ਅਵਤਾਰ/ਭਗਵਾਨ ਵਜੋਂ ਪੂਜਿਆ ਜਾਂਦਾ ਹੈ ਤੇ ਦੂਜੇ ਪੱਥਰ ਨੂੰ ਪੈਰ ਹੇਠ ਰੋਲ਼ਿਆ ਜਾਂਦਾ ਹੈ। ਭਗਤ ਨਾਮਦੇਵ ਜੀ ਇਸ ਪਾਸੇ ਇਉਂ ਸੰਕੇਤ ਕਰਦੇ ਹਨ:

*ਏਕੈ ਪਾਥਰ ਕੀਜੈ ਭਾਉ॥ ਦੂਜੈ ਪਾਥਰ ਧਰੀਐ ਪਾਉ॥* *(ਪੰਨਾ ੫੨੫)*

ਭਗਤ ਨਾਮਦੇਵ ਜੀ ਪੱਥਰ-ਪੱਥਰ ਵਿਚ ਅੰਤਰ ਉੱਤੇ ਉਂਗਲ ਤਾਂ ਰੱਖਦੇ ਹੀ ਹਨ, ਮਨੁੱਖ-ਮਨੁੱਖ ਵਿਚਕਾਰ ਕੀਤੇ ਜਾਂਦੇ ਭਿੰਨ-ਭੇਦ ਵੱਲ ਵੀ ਇਸੇ ਦ੍ਰਿਸ਼ਟੀ ਤੋਂ ਸੰਕੇਤ ਕਰਦੇ ਹਨ। ਧਰਮ, ਆਰਥਿਕਤਾ ਜਾਂ ਜਾਤ-ਪਾਤ ਦੇ ਆਧਾਰ 'ਤੇ ਮਨੁੱਖ-ਮਨੁੱਖ ਵਿਚਕਾਰ ਅੰਤਰ ਕਰਨ ਵਾਲਿਆਂ ਨੂੰ ਭਗਤ ਨਾਮਦੇਵ ਜੀ ਮਨੁੱਖ ਨਹੀਂ ਪਸ਼ੂ ਕਹਿੰਦੇ ਹਨ:

*ਜਿਨ ਕੈ ਭੀਤਰਿ ਹੈ ਅੰਤਰਾ॥ ਜੈਸੇ ਪਸੁ ਤੈਸੇ ਓਇ ਨਰਾ॥* *(ਪੰਨਾ ੧੧੬੩)*

ਭਗਤ ਨਾਮਦੇਵ ਜੀ ਸਭ ਕਰਮਕਾਂਡੀ ਰੀਤਾਂ ਦਾ ਖੰਡਨ ਕਰ ਕੇ ਸਰਬ-ਸ਼ਕਤੀਮਾਨ, ਸਰਬ-ਵਿਆਪਕ ਪ੍ਰਭੂ ਨਾਲ ਹੀ ਜੁੜਨ ਲਈ ਕਹਿੰਦੇ ਹਨ। ਪਰੰਪਰਾਗਤ ਧਰਮ-ਚੇਤਨਾ ਦੇ ਸਾਧਾਰਨ ਆਦਮੀ ਦਾ ਸ਼ੋਸ਼ਣ ਕਰਨ ਵਾਲੇ ਚਰਿੱਤਰ ਦਾ ਉਹ ਸਪੱਸ਼ਟ ਵਿਰੋਧ ਕਰਦੇ ਹਨ। ਕਰਮਕਾਂਡ ਵਿਚ ਉਲਝੇ ਨਾਮ ਤੋਂ ਟੁੱਟੇ ਵਿਅਕਤੀ ਨੂੰ ਉਹ ਦਲਿੱਦਰੀ ਕਹਿੰਦੇ ਹਨ। ਉਹ ਉਸ ਦੁਨੀਆਂਦਾਰ ਦੀ ਮਿਹਨਤ ਤੇ ਉੱਦਮ ਨੂੰ ਵੀ ਵਿਅਰਥ ਮੰਨਦੇ ਹਨ, ਜਿਸ ਪਾਸ ਅਸਲ ਵਸਤੂ ਪ੍ਰਭੂ ਦਾ ਨਾਮ ਨਹੀਂ। ਭਗਤ ਜੀ ਅਨੁਸਾਰ ਕਿਰਤ ਦਾ ਤਿਆਗ ਕਰ ਕੇ ਕੀਤੀ ਰੱਬ ਦੀ ਯਾਦ ਵੀ ਰੱਬ ਦੇ ਘਰ ਵਿਚ ਪ੍ਰਵਾਨ ਨਹੀਂ ਤੇ ਨਾ ਹੀ ਪ੍ਰਭੂ ਨੂੰ ਭੁੱਲ ਕੇ ਮਨੁੱਖੀ ਵਸਤ ਨੂੰ ਨਜ਼ਰ-ਅੰਦਾਜ਼ ਕਰ ਕੇ ਧਨ ਜੋੜਨ ਲਈ ਕੀਤੀ ਕਿਰਤ ਹੀ। ਭਗਤ ਜੀ ਤਾਂ ਸੰਤੁਲਿਤ ਜੀਵਨ-ਦ੍ਰਿਸ਼ਟੀ ਦੇ ਧਾਰਨੀ ਸਨ। ਇਹੀ ਦ੍ਰਿਸ਼ਟੀ ਗੁਰਮਤਿ ਦੀ ਕੇਂਦਰੀ ਸੁਰ ਹੈ। ■

# ਨਾਮਦੇਉ ਹਰਿ ਗੁਨ ਗਾਏ

*-ਪ੍ਰੋ. ਸੁਰਿੰਦਰ ਕੌਰ**

ਭਗਤ ਨਾਮਦੇਵ ਜੀ ਦੀ ਬਾਣੀ ਨੂੰ ਉਦਾਸੀਆਂ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਇਕੱਠਾ ਕੀਤਾ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਰ ਰਚਨਾ ਨੂੰ ਗੁਰਮਤਿ ਦੀ ਕਸਵੱਟੀ 'ਤੇ ਪਰਖਣ ਤੋਂ ਬਾਅਦ ਹੀ ਆਦਿ ਗ੍ਰੰਥ ਸਾਹਿਬ ਜੀ ਵਿੱਚ ਦਰਜ ਕੀਤਾ ਸੀ। ਭਗਤ ਨਾਮਦੇਵ ਜੀ ਦੇ ਕੁੱਲ ੬੧ ਸ਼ਬਦ ੧੮ ਵੱਖ-ਵੱਖ ਰਾਗਾਂ ਵਿਚ ਦਰਜ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਵੀ ਉਨ੍ਹਾਂ ਦੀਆਂ ਰਚਨਾਵਾਂ ਹੋਰ ਵੀ ਕਈ ਗ੍ਰੰਥਾਂ ਵਿਚ ਮਿਲਦੀਆਂ ਹਨ।

ਭਗਤ ਨਾਮਦੇਵ ਜੀ ਦਾ ਜਨਮ ਸੋਲਾਪੁਰ ਦੇ ਪ੍ਰਸਿੱਧ ਅਸਥਾਨ ਪੰਡਰਪੁਰ ਵਿਚ ਤਕਰੀਬਨ ਸੰਨ ੧੨੭੦ ਦੇ ਨੇੜੇ-ਤੇੜੇ ਹੋਇਆ ਸੀ। ਆਪ ਜੀ ਦੇ ਪਿਤਾ ਜੀ ਦਾ ਨਾਂ ਦਾਮਾਸੇਠ ਤੇ ਮਾਤਾ ਜੀ ਦਾ ਨਾਂ ਗੋਨਾਬਾਈ ਸੀ। ਆਪ ਜੀ ਦੇ ਪਿਤਾ ਜੀ ਜਾਤ ਦੇ ਦਰਜ਼ੀ ਸਨ। ਅਜੋਕੇ ਸਮੇਂ ਵਿਚ ਇਹ ਪੇਸ਼ਾ ਇਕ ਚੰਗਾ ਤੇ ਕਮਾਊ ਪੇਸ਼ਾ ਸਮਝਿਆ ਜਾਂਦਾ ਹੈ ਪਰ ਅੱਜ ਤੋਂ ਸੱਤ-ਅੱਠ ਸੌ ਸਾਲ ਪਹਿਲਾਂ ਪੇਸ਼ੇ ਜਾਤ ਮੁਤਾਬਕ ਵੰਡੇ ਜਾਂਦੇ ਸਨ ਤੇ ਦਰਜੀ ਜਾਂ ਛੀਪੇ ਦਾ ਪੇਸ਼ਾ ਬੜਾ ਨੀਵਾਂ ਸਮਝਿਆ ਜਾਂਦਾ ਸੀ, ਇਨ੍ਹਾਂ ਦੀ ਜਾਤ ਵੀ ਨੀਵੀਂ ਸਮਝੀ ਜਾਂਦੀ ਸੀ। ਮਾਤਾ-ਪਿਤਾ ਨੇ ਉਨ੍ਹਾਂ ਦਾ ਵਿਆਹ ਬੜੀ ਛੋਟੀ ਉਮਰ ਵਿਚ ਹੀ ਪੁਰਵਾ ਪਿੰਡ ਦੇ ਗੋਬਿੰਦ ਸੇਠ ਦੀ ਬੇਟੀ ਰਾਜਾਬਾਈ ਨਾਲ ਕਰ ਦਿੱਤਾ ਸੀ, ਉਨ੍ਹਾਂ ਦੀ ਪਤਨੀ ਵਾਕਈ ਮਿੱਠੇ ਸੁਭਾਅ ਵਾਲੀ ਸੀ। ਬਚਪਨ ਤੋਂ ਹੀ ਨਾਮਦੇਵ ਜੀ ਦਾ ਮਨ ਆਮ ਸੰਸਾਰਿਕ ਕਾਰ-ਵਿਹਾਰ ਵਿਚ ਨਹੀਂ ਲੱਗਦਾ ਸੀ, ਉਨ੍ਹਾਂ ਦਾ ਰੁਝਾਨ ਧਾਰਮਿਕ ਖੇਤਰ ਵੱਲ ਜ਼ਿਆਦਾ ਸੀ।

ਆਪ ਜੀ ਦੇ ਪਿਤਾ ਜੀ ਵਾਰਕਰੀ ਸੰਪ੍ਰਦਾਇ ਨਾਲ ਸੰਬੰਧ ਰੱਖਦੇ ਸਨ। ਮੱਧਕਾਲੀਨ ਸਮੇਂ ਵਿਚ ਮਹਾਂਰਾਸ਼ਟਰ ਦੀ ਧਰਤੀ 'ਤੇ ਇਸ ਸੰਪਰਦਾ ਦਾ ਅਰੰਭ ਹੋਇਆ ਇਹ ਇਕ ਧਾਰਮਿਕ ਅੰਦੋਲਨ ਸੀ ਜੋ ਨਿਰੰਤਰ ਵਧਦਾ ਗਿਆ ਅਤੇ ਅੱਜ ਤਕ ਜਾਰੀ ਹੈ। ਇਸ ਸੰਪ੍ਰਦਾਇ ਨਾਲ ਸਬੰਧ ਰੱਖਣ ਵਾਲੇ ਲੋਕ ਬਿਠਲ ਦੇ ਪੁਜਾਰੀ ਹੁੰਦੇ ਹਨ, ਪਹਿਲਾਂ-ਪਹਿਲ ਤਾਂ ਇਹ ਮੂਰਤੀਪੂਜ ਹੀ ਸਨ ਪਰ ਹੌਲੀ-ਹੌਲੀ ਇਸ ਸੰਪ੍ਰਦਾਇ ਵਿੱਚੋਂ ਕਈ ਮਹਾਨ ਸੰਤ ਹੋਏ, ਜਿਨ੍ਹਾਂ ਨੇ ਮੂਰਤੀ ਪੂਜਾ ਦਾ ਖੰਡਨ ਕਰ ਕੇ ਸਰਬ-ਵਿਆਪਕ ਪਰਮਾਤਮਾ ਦਾ ਜੱਸ ਗਾਇਨ ਕੀਤਾ ਹੈ। ਇਕ ਬੜੀ ਖਾਸ ਗੱਲ

**Room No. 2, Banta Singh Chowk, Opp. Manish Park, Jijamata Marg, Pump House, Andheri (East) Mumbai-400093*

ਸੀ ਕਿ ਇਸ ਸੰਪ੍ਰਦਾਇ ਵਿਚ ਜਾਤ-ਪਾਤ ਅਤੇ ਕਰਮਕਾਂਡਾਂ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ। ਭਾਵ ਜੋ ਬਿਠਲ ਦੀ ਮੂਰਤੀ ਦੀ ਪੂਜਾ ਵੀ ਕਰਦੇ ਸਨ, ਉਨ੍ਹਾਂ ਵਿਚ ਵੀ ਕਿਸੇ ਪ੍ਰਕਾਰ ਦਾ ਭੇਦ-ਭਾਵ ਨਹੀਂ ਸੀ ਅਤੇ ਨਾ ਹੀ ਕੋਈ ਖਾਸ ਤੌਰ-ਤਰੀਕੇ ਇਨ੍ਹਾਂ ਨੇ ਪੂਜਾ ਲਈ ਅਪਣਾਏ ਸਨ। ਇਹ ਵਾਰਕਰੀ ਲੋਕ ਸਾਲ ਵਿਚ ਘੱਟੋ-ਘੱਟ ਇਕ ਵਾਰ ਨਿਯਮਬੱਧੀ ਜਥੇ ਬਣਾ ਕੇ ਹਜ਼ਾਰਾਂ ਦੀ ਤਦਾਦ ਵਿਚ ਪੰਡਰਪੁਰ ਦੀ ਯਾਤਰਾ 'ਪਰ ਜਾਂਦੇ ਸਨ ਤੇ ਸਿਰਫ ਹੱਥਾਂ ਵਿਚ ਖੜਤਾਲਾਂ ਲੈ ਕੇ ਜੋ ਕਿ ਉਸ ਸਮੇਂ ਆਮ ਤੇ ਗ਼ਰੀਬ ਲੋਕਾਂ ਦਾ ਸਾਜ਼ ਸੀ, ਇਕ-ਰਸ ਕੀਰਤਨ ਕਰਦੇ ਯਾਤਰਾ ਕਰਦੇ ਸਨ। ਮਕਸਦ ਸਿਰਫ਼ ਇੱਕੋ ਹੀ ਸੀ:

*ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ॥*
*ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥* *(ਪੰਨਾ ੧੭-੧੮)*

ਜਿਸ ਤਰ੍ਹਾਂ ਸਿੱਖ ਗੁਰੂ ਸਾਹਿਬਾਨ ਨੇ ਜਾਤਿ-ਪਾਤਿ ਦੇ ਭਿੰਨ-ਭੇਦ ਮਿਟਾਉਣ ਲਈ ਲੰਗਰ ਦੀ ਪ੍ਰਥਾ ਅਰੰਭ ਕੀਤੀ, ਸਰੋਵਰਾਂ ਤੇ ਬਾਉਲੀਆਂ ਦੀ ਉਸਾਰੀ ਕੀਤੀ, ਠੀਕ ਉਸੇ ਪ੍ਰਕਾਰ ਵਾਰਕਰੀ ਸੰਤਾਂ ਨੇ ਸਿਰਫ਼ ਇਕ ਥਾਂ, ਬਿਨਾਂ ਕਿਸੇ ਭਿੰਨ-ਭੇਦ ਦੇ ਇਕੱਠੇ ਹੋ ਕੇ ਸਿਫਤ-ਸਲਾਹ ਕਰਨ ਲਈ ਹੀ ਇਹ ਰੀਤ ਤੋਰੀ ਸੀ। ਮੱਧਕਾਲੀਨ ਭਗਤੀ ਅੰਦੋਲਨ ਵਿਚ ਇਹ ਪਹਿਲੀ ਲਹਿਰ ਸੀ ਜਿਸ ਨੇ ਜਾਤ-ਪਾਤ ਤੇ ਕਰਮਕਾਂਡਾਂ ਦਾ ਵਿਰੋਧ ਕੀਤਾ ਤੇ ਨਾਲ ਹੀ ਸੰਸਕ੍ਰਿਤ ਦੀ ਥਾਂ ਲੋਕ-ਬੋਲੀ ਮਰਾਠੀ ਨੂੰ ਅਪਣਾਇਆ।

ਭਗਤ ਜੀ ਦੇ ਪਿਤਾ ਜੀ ਇਸ ਸੰਪ੍ਰਦਾਇ ਨਾਲ ਸੰਬੰਧਿਤ ਸਨ, ਇਸ ਲਈ ਬਚਪਨ ਤੋਂ ਹੀ ਭਗਤ ਨਾਮਦੇਵ ਜੀ ਵੀ ਇਨ੍ਹਾਂ ਨਾਲ ਰਲ ਕੇ ਹਰਿ-ਜੱਸ ਗਾਇਨ ਕਰਦੇ। ਕਈ ਪੁਰਾਤਨ ਗ੍ਰੰਥਾਂ ਵਿਚ ਜ਼ਿਕਰ ਮਿਲਦਾ ਹੈ ਕਿ ਭਗਤ ਜੀ ਨਿਤਾ-ਪ੍ਰਤੀ ਮੰਦਰ ਜਾ ਕੇ ਮੂਰਤੀ ਪੂਜਾ ਕਰਦੇ ਸਨ, ਇਹ ਗੱਲ ਸਿੱਖਾਂ ਦੀ ਤੇ ਹਿੰਦੂਆਂ ਦੀ ਦੋਵੇਂ ਹੀ 'ਭਗਤ ਮਾਲਾ' ਵਿਚ ਵੀ ਮਿਲਦੀ ਹੈ, ਜਦਕਿ ਸੱਚ ਤਾਂ ਇਹ ਹੈ ਕਿ ਪੁਰਾਤਨ ਸਮਿਆਂ ਵਿਚ ਸ਼ੂਦਰ ਨੂੰ ਮੰਦਰ ਵਿਚ ਜਾਣ ਦੀ ਸਖ਼ਤ ਮਨਾਹੀ ਸੀ; ਹਾਂ, ਇਕ ਵਾਰ ਮੌਜ ਵਿਚ ਆ ਕੇ ਉਹ ਮੰਦਰ ਜ਼ਰੂਰ ਚਲੇ ਗਏ ਸਨ ਤੇ ਅਖੌਤੀ ਹੰਕਾਰੀ ਬ੍ਰਾਹਮਣਾਂ ਨੇ ਉਨ੍ਹਾਂ ਨੂੰ ਮੰਦਰ ਤੋਂ ਬਾਹਰ ਕੱਢ ਦਿੱਤਾ ਸੀ। ਇਸ ਘਟਨਾ ਤੋਂ ਵੀ ਇਹੀ ਪਤਾ ਚੱਲਦਾ ਹੈ ਕਿ ਸਿਰਫ਼ ਮੌਜ ਵਿਚ ਆ ਕੇ ਕਿਸੇ ਇਕ ਦਿਨ ਚਲੇ ਗਏ ਸਨ, ਜੇ ਰੋਜ਼ ਹੀ ਜਾ ਰਹੇ ਹੁੰਦੇ ਤਾਂ ਪੰਡਿਤ ਕਿਸੇ ਇਕ ਦਿਨ ਹੀ ਉਚੇਚਾ ਕਿਉਂ ਰੋਕਦੇ! ਪਰ ਜਦੋਂ ਪੰਡਤਾਂ ਨੇ ਉਨ੍ਹਾਂ ਨੂੰ ਮੰਦਰ ਵਿਚ ਆਉਣ ਤੋਂ ਮਨ੍ਹਾਂ ਕੀਤਾ ਤਾਂ ਉਨ੍ਹਾਂ ਨੂੰ ਬੜਾ ਦੁੱਖ ਹੋਇਆ ਕਿ ਜਦੋਂ ਰੱਬ ਸਭ ਦਾ ਸਾਂਝਾ ਹੈ ਤਾਂ ਫਿਰ ਕੋਈ ਛੋਟਾ ਜਾਂ ਵੱਡਾ ਕਿਵੇਂ ਹੋ ਜਾਂਦਾ ਹੈ? ਇਸ ਦਾ ਜ਼ਿਕਰ ਉਨ੍ਹਾਂ ਨੇ ਬਾਣੀ ਵਿਚ ਵੀ ਕੀਤਾ ਹੈ ਤੇ ਅਕਾਲ ਪੁਰਖ ਵਾਹਿਗੁਰੂ ਅੱਗੇ ਬੇਨਤੀਆਂ ਕਰਦੇ ਹਨ:

*ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥*
*ਤੂ ਨ ਬਿਸਾਰੇ ਰਾਮਈਆ॥੧॥ ਰਹਾਉ॥*
*ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥*
*ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥* (ਪੰਨਾ ੧੨੯੨)

ਹੇ ਵਾਹਿਗੁਰੂ! ਮੈਂ ਤਾਂ ਸਿਰਫ਼ ਤੇਰਾ ਨਾਮ ਲੈਂਦਾ ਰਹਿੰਦਾ ਹਾਂ, ਪਰ ਪਤਾ ਨਹੀਂ ਕਿਉਂ ਫਿਰ ਵੀ ਇਹ ਆਪਣੇ ਆਪ ਨੂੰ ਉੱਚੀਆਂ ਜਾਤਾਂ ਵਾਲੇ ਸਮਝਣ ਵਾਲੇ ਮੇਰੇ 'ਤੇ ਖਫ਼ਾ ਹਨ; ਮੈਨੂੰ ਇਨ੍ਹਾਂ ਨੇ ਸ਼ੂਦਰ ਕਹਿ ਕੇ ਮੰਦਰ ਵਿੱਚੋਂ ਬਾਹਰ ਕੱਢ ਦਿੱਤਾ ਹੈ! ਹੇ ਵਾਹਿਗੁਰੂ ਜੀ! ਜੇ ਤੁਸੀਂ ਹੁਣ ਵੀ ਨਾ ਬਹੁੜੇ ਤਾਂ ਦੁਨੀਆਂ ਇਵੇਂ ਹੀ ਹਰਿ ਨਾਮ ਲੈਣ ਵਾਲੇ ਨਾਲ ਵਰਤੇਗੀ! ਹੇ ਵਾਹਿਗੁਰੂ ਮੇਰੀ ਪੁਕਾਰ ਸੁਣੋ:

*ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥*
*ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥*
*ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥*
*ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥*
(ਪੰਨਾ ੧੨੯੨-੯੩)

ਤੇ ਅਖੀਰ ਅਕਾਲ ਪੁਰਖ ਵਾਹਿਗੁਰੂ ਨੇ ਭਗਤ ਨਾਮਦੇਵ ਜੀ 'ਪਰ ਕਿਰਪਾ ਕੀਤੀ ਤੇ ਪੰਡਿਆਂ ਦਾ ਹੰਕਾਰ ਤੋੜਿਆ, ਇਹ ਘਟਨਾ ਬਚਪਨ ਦੀ ਸੀ, ਪਰ ਹੌਲੀ-ਹੌਲੀ ਜਦੋਂ ਉਹ ਨਾਮ ਵਿਚ ਲੀਨ ਹੁੰਦੇ ਗਏ, ਸਰਗੁਣ ਭਗਤੀ ਤੋਂ ਨਿਰਗੁਣ ਵੱਲ ਪ੍ਰਵਿਰਤ ਹੋ ਗਏ। ਮੱਧਕਾਲੀਨ ਭਗਤੀ ਲਹਿਰ ਦੇ ਦੋ ਮੁੱਖ ਹਿੱਸੇ ਜਾਂ ਦੋ ਮੁੱਖ ਧਾਰਾਵਾਂ ਸਨ— ਸਰਗੁਣ ਤੇ ਨਿਰਗੁਣ। ਸਰਗੁਣਵਾਦੀ ਉਪਾਸ਼ਕ ਪਰਮਾਤਮਾ ਦੇ ਜ਼ਾਹਿਰਾ ਰੂਪ ਦੀ ਉਪਾਸ਼ਨਾ ਕਰਦੇ ਸਨ ਇਸ ਲਈ ਇਨ੍ਹਾਂ ਦਾ ਇਸ਼ਟ ਅਵਤਾਰਵਾਦੀ ਪਰੰਪਰਾ ਵਿੱਚੋਂ ਹੀ ਕੋਈ ਹੁੰਦਾ ਸੀ। ਦੂਜੇ ਪਾਸੇ ਨਿਰਗੁਣਵਾਦੀ ਉਪਾਸ਼ਕ ਪਰਮਾਤਮਾ ਦੇ ਨਿਰਲੇਪ ਸਰੂਪ ਨੂੰ ਮੰਨਦੇ ਹਨ ਜੋ ਸਾਰਿਆਂ ਤੋਂ ਦੂਰ ਸੁੰਨ ਅਵਸਥਾ ਵਿਚ ਨਿਵਾਸ ਕਰਦਾ ਹੈ। ਸੁਖਮਨੀ ਸਾਹਿਬ ਵਿਚ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੋ-ਟੁਕ ਨਿਰਣਾ ਹੀ ਕਰ ਦਿੱਤਾ ਹੈ:

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥* (ਪੰਨਾ ੨੯੦)

ਇਸੇ ਪ੍ਰਕਾਰ ਭਗਤ ਨਾਮਦੇਵ ਜੀ ਨੇ ਵੀ ਸਾਰਾ ਜੀਵਨ ਫਿਰ ਪਰਮਾਤਮਾ ਦੇ ਇਸੇ ਸਰੂਪ ਦੀ ਸਿਫ਼ਤ-ਸਲਾਹ ਕੀਤੀ। ਭਗਤ ਨਾਮਦੇਵ ਜੀ ਦੀ ਧਰਮ ਵਿਚ ਪਰਪੱਕਤਾ ਵੇਖ ਕੇ ਗੋਗ ਕੁਮਿਆਰ ਜੀ ਨੇ, ਜੋ ਕਿ ਆਮ ਮਹਾਂਰਾਸ਼ਟਰ ਦੇ ਨਾਮੀ ਭਗਤ ਹੋਏ ਹਨ, ਭਗਤ ਨਾਮਦੇਵ ਜੀ ਨੂੰ ਗੁਰੂ ਧਾਰਨ ਕਰਨ ਲਈ ਪ੍ਰੇਰਿਆ। ਸੰਤ

ਗਿਆਨੇਸ਼ਵਰ ਮਹਾਰਾਜ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ ਤੇ ਮਹਾਂਰਾਸ਼ਟਰ ਵਿਚ ਉਨ੍ਹਾਂ ਨੂੰ ਭਗਤ ਜਾਂ ਸੰਤ ਸ਼੍ਰੇਣੀ ਵਿੱਚੋਂ ਸਭ ਤੋਂ ਉੱਚਾ ਸਥਾਨ ਦਿੱਤਾ ਜਾਂਦਾ ਹੈ, ਜਦੋਂ ਤਕ ਭਗਤ ਨਾਮਦੇਵ ਜੀ ਉਨ੍ਹਾਂ ਤਕ ਪੁੱਜਦੇ, ਸੰਤ ਗਿਆਨੇਸ਼ਵਰ ਜੀ ਆਪਣੇ ਦੋਵੇਂ ਭਰਾਵਾਂ ਤੇ ਭੈਣ ਮੁਕਤਾਬਾਈ ਸਹਿਤ ਅੰਤਿਮ ਸਮਾਧੀ ਲੈ ਚੁਕੇ ਸਨ। ਸੋ ਭਗਤ ਨਾਮਦੇਵ ਜੀ ਨੇ ਉਨ੍ਹਾਂ ਦੇ ਸਾਥੀ ਵਿਸੋਬਾ ਖੇਚਰ ਜੀ ਤੋਂ ਗੁਰੂ-ਦੀਖਿਆ ਲਈ ਜਿਨ੍ਹਾਂ ਨੇ ਭਗਤ ਨਾਮਦੇਵ ਜੀ ਨੂੰ ਅਧਿਆਤਮਿਕ ਸਿੱਖਿਆ ਦਿੱਤੀ। ਜਦੋਂ ਆਪ ਜੀ ਨੇ ਅੰਤਰ-ਆਤਮੇ ਉਸ ਹਰੀ ਪਰਮਾਤਮਾ ਦੇ ਦਰਸ਼ਨ ਕਰ ਲਏ ਤਾਂ ਮਨ ਜਾਗ੍ਰਿਤ ਹੋ ਗਿਆ। ਪੁਰਾਤਨ ਕਰਮਕਾਂਡ ਹੁਣ ਨਿਰਾਰਥਕ ਜਾਪਣ ਲੱਗੇ:

*ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ॥* *(ਪੰਨਾ ੮੭੪)*

ਇਸ ਸ਼ਬਦ ਵਿਚ ਤਾਂ ਉਨ੍ਹਾਂ ਨੇ ਸਮੇਂ ਦੇ ਸਾਰੇ ਮੰਤਰਾਂ ਤੇ ਅਵਤਾਰਾਂ ਨੂੰ ਅਕਾਲ ਪੁਰਖ ਵਾਹਿਗੁਰੂ ਤੋਂ ਥੱਲੇ ਦੱਸਿਆ ਤੇ ਅਖੀਰ ਜੋ ਨਿਰਣਾ ਦਿੱਤਾ ਉਹ ਵਾਕਈ ਗੁਰਮਤਿ ਦੇ ਆਸ਼ੇ 'ਪਰ ਸਭ ਤੋਂ ਸਟੀਕ ਉੱਤਰਦਾ ਹੈ:

*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥* *(ਪੰਨਾ ੮੭੫)*

ਇਸ ਤੋਂ ਬਾਅਦ ਭਗਤ ਨਾਮਦੇਵ ਜੀ ਪ੍ਰਚਾਰਕ ਯਾਤਰਾਵਾਂ 'ਪਰ ਤੁਰ ਪਏ। ਕਾਸ਼ੀ, ਮਥੁਰਾ, ਦੁਆਰਕਾ, ਮਾਰਵਾੜ ਆਦਿ ਜਾ ਕੇ ਲੋਕਾਂ ਨੂੰ ਸਿਰਫ਼ ਇਕ ਪਰਮਾਤਮਾ ਦੇ ਲੜ ਲਾਇਆ। ਹਰ ਥਾਂ ਉਨ੍ਹਾਂ ਨੇ ਇਸੇ ਆਸ਼ੇ ਦੀ ਬਾਣੀ ਉਚਾਰੀ, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਤਿਕਾਰ ਸਹਿਤ ਆਪਣੇ ਨਾਲ ਪੰਜਾਬ ਲਿਆਂਦਾ। ਭਗਤ ਜੀ ਨੂੰ ਉਹ ਹਰੀ ਪਰਮਾਤਮਾ ਹੁਣ ਹਰ ਥਾਈਂ ਦਿੱਸਣ ਲੱਗ ਪਿਆ ਸੀ:

*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥੧॥*
*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥* *(ਪੰਨਾ ੪੮੫)*

ਭਗਤ ਨਾਮਦੇਵ ਜੀ ਮੱਧਕਾਲੀਨ ਭਗਤੀ ਲਹਿਰ ਦੇ ਪਹਿਲੇ ਇਕ-ਈਸ਼ਵਰਵਾਦੀ ਪ੍ਰਚਾਰਕ ਸਨ, ਇਸ ਲਈ ਆਮ ਲੋਕਾਂ ਨੂੰ ਉਨ੍ਹਾਂ ਦੀ ਗੱਲ ਪਹਿਲਾਂ-ਪਹਿਲ ਸਮਝ ਨਹੀਂ ਆਉਂਦੀ ਸੀ, ਸਦੀਆਂ ਦੇ ਕਰਮਕਾਂਡੀ ਜੂਲੇ ਨੂੰ ਲਾਹ ਸੁੱਟਣਾ ਆਸਾਨ ਨਹੀਂ ਸੀ, ਹਰ ਥਾਂ ਕਰਮਕਾਂਡੀ ਜਮਾਤ ਨੇ ਵਿਰੋਧ ਕੀਤਾ, ਪਰ ਭਗਤ ਨਾਮਦੇਵ ਜੀ ਨੇ ਵੀ ਸਾਫ਼-ਸਾਫ਼ ਕਹਿ ਦਿੱਤਾ:

*ਹਉ ਤਉ ਏਕੁ ਰਮਈਆ ਲੈਹਉ॥ ਆਨ ਦੇਵ ਬਦਲਾਵਨਿ ਦੈਹਉ॥*
*(ਪੰਨਾ ੮੭੪)*

ਲੋਕਾਂ ਨੂੰ ਵੀ ਇਹੀ ਸਮਝਾਇਆ ਕਿ ਪਰਮਾਤਮਾ ਤੁਹਾਡੇ ਆਪਣੇ ਅੰਦਰ ਵੱਸ ਰਿਹਾ ਹੈ, ਉਸ ਨੂੰ ਬਾਹਰ ਲੱਭਣ ਦੀ ਲੋੜ ਨਹੀਂ ਹੈ; ਇੱਕੋ ਹੀ ਹੱਡ-ਮਾਸ ਦੀ ਮਿੱਟੀ ਤੋਂ ਵਾਹਿਗੁਰੂ ਨੇ ਕੀੜੀ ਤੋਂ ਲੈ ਕੇ ਹਾਥੀ ਤਕ ਦੀ ਰਚਨਾ ਕਰ ਦਿੱਤੀ ਤੇ ਹੋਰ ਸਾਰੀਆਂ ਫੋਕੀਆਂ ਚਿੰਤਾਵਾਂ ਛੱਡ ਕੇ ਸਿਰਫ਼ ਇਕ ਉਸ ਦਾ ਚਿੰਤਨ ਕਰੋਗੇ ਤਾਂ ਸਹਿਜੇ ਹੀ ਤੁਸੀਂ ਵੀ ਉਸ ਦਾ ਰੂਪ ਹੋ ਜਾਵੋਗੇ:

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥*
*ਰਾਮ ਬਿਨਾ ਕੋ ਬੋਲੈ ਰੇ॥੧॥ ਰਹਾਉ॥*
*ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥*
*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥੧॥*
*ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ॥*
*ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ॥* *(ਪੰਨਾ ੯੮੮)*

ਨਾਮ-ਬਾਣੀ ਦਾ ਪ੍ਰਚਾਰ ਕਰਦਿਆਂ ਭਗਤ ਨਾਮਦੇਵ ਜੀ ਪੰਜਾਬ ਵਿਚ ਪਹਿਲਾਂ ਲਾਹੌਰ ਆਏ ਤੇ ਫਿਰ ਜ਼ਿਲ੍ਹਾ ਗੁਰਦਾਸਪਰ ਦੇ ਪਿੰਡ ਘੁਮਾਣ ਤਕ ਪੁੱਜੇ ਤੇ ਲੰਮਾਂ ਸਮਾਂ ਇੱਥੇ ਰਹੇ। ਇਤਿਹਾਸ ਮੁਤਾਬਿਕ ਭਗਤ ਜੀ ਇਥੇ ਤਕਰੀਬਨ ਦੋ ਦਹਾਕੇ ਤੋਂ ਵੱਧ ਸਮਾਂ ਰਹੇ, ਉਨ੍ਹਾਂ ਦੀ ਯਾਦਗਾਰ ਘੁਮਾਣ ਵਿਚ ਤੇ ਪੰਡਰਪੁਰ ਦੋਵੇਂ ਥਾਵਾਂ ਵਿਚ ਬਣੀ ਹੋਈ ਹੈ। ਇਕ ਬੜੀ ਖ਼ਾਸ ਗੱਲ ਇਹ ਹੈ ਕਿ ਭਗਤ ਜੀ ਪੰਜਾਬ ਦੀ ਧਰਤੀ 'ਪਰ ਪੰਜਾਬੀ ਸੱਭਿਅਤਾ ਦਾ ਇਕ ਅੰਗ ਬਣ ਕੇ ਰਹੇ ਤੇ ਫਿਰ ਪੰਜਾਬ ਦੀ ਧਰਤੀ ਤਾਂ ਬਣੀ ਹੀ ਪ੍ਰੇਮ ਦੀ ਮਿੱਟੀ ਨਾਲ ਹੈ, ਜੋ ਹਰ ਕਿਸੇ ਨੂੰ ਆਪਣੇ ਰੰਗ ਵਿਚ ਰੰਗ ਦਿੰਦੀ ਹੈ।

ਭਗਤ ਨਾਮਦੇਵ ਜੀ ਵੀ ਪ੍ਰੇਮ ਦੇ ਰੰਗ ਵਿਚ ਇਤਨੇ ਰੰਗੇ ਗਏ ਕਿ ਉਸ ਪ੍ਰਭੂ ਪਰਮਾਤਮਾ ਨੂੰ ਮਿਲਣ ਦੀ ਪਿਆਸ ਲਈ, ਉਸ ਦੇ ਦਰਸ਼ਨਾਂ ਲਈ ਤੜਪ ਉੱਠੇ। ਇਸੇ ਦਰਸ਼ਨ ਲਈ ਫਿਰ ਉਨ੍ਹਾਂ ਨੇ ਕਈ ਸ਼ਬਦ ਉਚਾਰਨ ਕੀਤੇ ਹਨ। ਅਸੀਂ ਇਥੇ ਸਿਰਫ਼ ਇੱਕੋ ਹੀ ਸ਼ਬਦ ਲਿਆ ਹੈ, ਪਰ ਵੇਖੋ ਕਿ ਕਿਸ ਤਰ੍ਹਾਂ ਭਗਤ ਜੀ ਆਪਣੇ ਪਿਆਰੇ ਦੀ ਆਪਣੇ ਜੀਵਨ ਵਿਚ ਅਤਿ-ਤੀਬਰ ਲੋੜ ਦਾ ਵਰਣਨ ਕਰਦੇ ਹਨ। ਕਿਤਨੀਆਂ ਉਪਮਾਵਾਂ ਉਹ ਇਸ ਪ੍ਰੇਮ ਨੂੰ ਸਮਝਾਉਣ ਲਈ ਦੇ ਰਹੇ ਹਨ:

*ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ॥*
*ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥੧॥*
*ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ॥੧॥ ਰਹਾਉ॥*
*ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ॥*
*ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥੨॥*
*ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ॥*

*ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥੩॥*
*ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ॥*
*ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥ (ਪੰਨਾ ੬੯੩)*

ਤੇ ਅਖੀਰ ਵਿਚ ਆਪਣੀ ਅਵਸਥਾ ਦੱਸ ਰਹੇ ਹਨ:

*ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ॥*
*ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥ (ਪੰਨਾ ੬੯੩)*

ਉਂਞ ਵਾਰਕਰੀ ਸੰਪ੍ਰਦਾਇ ਵਿਚ ਬੀਠਲ ਸ਼੍ਰੀ ਕ੍ਰਿਸ਼ਨ ਜੀ ਨੂੰ ਵੀ ਕਹਿੰਦੇ ਹਨ ਪਰ ਭਗਤ ਨਾਮਦੇਵ ਜੀ ਨੇ 'ਬੀਠਲ' ਲਫ਼ਜ਼ ਨੂੰ ਸਰਬ-ਵਿਆਪਕ ਪਰਮਾਤਮਾ ਲਈ ਹੀ ਵਰਤਿਆ ਹੈ, ਆਸਾ ਰਾਗ ਵਿਚ ਦਰਜ ਇਸ ਸ਼ਬਦ ਦੀਆਂ ਅਖੀਰਲੀਆਂ ਪੰਕਤੀਆਂ ਉਨ੍ਹਾਂ ਦੇ ਆਸ਼ੇ ਨੂੰ ਬਿਲਕੁਲ ਸਪੱਸ਼ਟ ਕਰ ਦਿੰਦੀਆਂ ਹਨ:

*ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥*
*ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ॥ (ਪੰਨਾ ੪੮੫)*

ਤੇ ਫਿਰ 'ਬੀਠਲੁ' ਸ਼ਬਦ ਨੂੰ ਇਸੇ ਅਰਥ ਵਿਚ ਸਾਰੇ ਗੁਰੂ ਸਾਹਿਬਾਨ ਨੇ ਵੀ ਸਵੀਕਾਰ ਕਰ ਲਿਆ ਸੀ। ਆਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਫਿਰ ਇਸ ਨੂੰ ਵਰਤਿਆ ਹੈ ਜਿਵੇਂ ਸੋਰਠਿ ਰਾਗ ਵਿਚ ਦਰਜ ਸ਼ਬਦ :

*ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ॥...*
*ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ॥*
*(ਪੰਨਾ ੬੨੪)*

ਇਕ ਹੋਰ ਬੜੀ ਅਹਿਮ ਘਟਨਾ ਭਗਤ ਜੀ ਦੇ ਜੀਵਨ ਨਾਲ ਸੰਬੰਧਿਤ ਹੈ ਜੋ ਉਨ੍ਹਾਂ ਨੂੰ ਭਗਤੀ ਲਹਿਰ ਦੇ ਪਹਿਲੇ ਕ੍ਰਾਂਤੀਕਾਰੀ ਭਗਤ ਬਣਾ ਦਿੰਦੀ ਹੈ। ਈਰਖਾਲੂ ਜਾਤਿ-ਅਭਿਮਾਨੀਆਂ ਨੂੰ ਇਹ ਗੱਲ ਕਦੇ ਬਰਦਾਸ਼ਤ ਨਹੀਂ ਸੀ ਕਿ ਇਕ ਅਖੌਤੀ ਨੀਵੀਂ ਜਾਤ ਵਾਲਾ ਨਾ ਸਿਰਫ਼ ਪਰਮਾਤਮਾ ਦੀ ਭਗਤੀ ਕਰੇ। ਐਸੀ ਜਮਾਤ ਦੇ ਮੁਖੀਆਂ ਨੇ ਜਾ ਕੇ ਸਮੇਂ ਦੇ ਬਾਦਸ਼ਾਹ ਮੁਹੰਮਦ ਤੁਗ਼ਲਕ ਕੋਲ ਸ਼ਿਕਾਇਤ ਕੀਤੀ ਤੇ ਉਹ ਵੀ ਚੁੱਕ ਵਿਚ ਆ ਗਿਆ। ਉਸ ਨੇ ਭਗਤ ਨਾਮਦੇਵ ਜੀ ਨੂੰ ਬੰਨ੍ਹ ਲਿਆਂਦਾ ਤੇ ਕਿਹਾ ਕਿ ਅੱਜ ਤੇਰਾ ਬੀਠਲ ਸਾਨੂੰ ਪ੍ਰਗਟ ਕਰ ਕੇ ਵਿਖਾ ਤੇ ਬਹਾਨਾ ਲਾਇਆ ਮੋਈ ਗਾਂ ਜੀਵਤ ਕਰਨ ਦਾ ਭਾਵ ਕਿ ਭਗਤ ਜੀ ਕੋਈ ਚਮਤਕਾਰ ਵਿਖਾ ਦੇਣ। ਵਾਰ-ਵਾਰ ਭਗਤ ਜੀ ਨੂੰ ਕਿਹਾ ਗਿਆ ਕਿ 'ਬਿਸਮਿਲ' ਕਹੁ ਪਰ ਭਗਤ ਜੀ ਕਿਸੇ ਦੇ ਦਬਾਅ ਹੇਠ ਆ ਕੇ ਇਹ ਕਹਿਣ ਲਈ ਤਿਆਰ ਨਾ ਹੋਏ। ਉਨ੍ਹਾਂ ਨੇ ਆਪ ਇਸ ਘਟਨਾ ਦਾ ਜ਼ਿਕਰ ਕਰਦੇ ਹੋਏ ਕਿਹਾ ਹੈ:

*ਬਿਸਮਿਲਿ ਗਊ ਦੇਹੁ ਜੀਵਾਇ॥*

*ਨਾਤਰੁ ਗਰਦਨਿ ਮਾਰਉ ਠਾਂਇ॥੨॥*
*ਬਾਦਿਸਾਹ ਐਸੀ ਕਿਉ ਹੋਇ॥*
*ਬਿਸਮਿਲਿ ਕੀਆ ਨ ਜੀਵੈ ਕੋਇ॥੩॥*
*ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥ (ਪੰਨਾ ੧੧੬੫)*

ਇਸ ਘਟਨਾ ਵਿਚ ਹਿੰਦੂ-ਮੁਸਲਮਾਨੀ ਤਰੀਕੇ ਨਾਲ ਰੱਬ ਨੂੰ ਪੁਕਾਰਨ ਦਾ ਮਸਲਾ ਨਹੀਂ ਹੈ, ਗੱਲ ਹੈ ਧਰਮ ਪ੍ਰਤੀ ਸ੍ਵੈ-ਸੁਤੰਤਰ ਸੋਚਣੀ ਦੀ, Independent thinking ਦੀ। ਆਪ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਇਸੇ ਸ੍ਵੈ-ਸੁਤੰਤਰ ਸੋਚਣੀ ਦੀ ਹਿਫ਼ਾਜ਼ਤ ਲਈ ਹੀ ਆਪਣੀ ਕੁਰਬਾਨੀ ਦਿੱਤੀ ਸੀ। ਦੂਜਾ ਕਿ ਭਗਤ-ਜਨ ਕਦੇ ਚਮਤਕਾਰਾਂ ਨੂੰ ਮਹੱਤਵ ਨਹੀਂ ਦਿੰਦੇ। ਭਗਤ ਜੀ ਨੂੰ 'ਬਿਸਮਿਲ' ਕਹਿਣ ਵਿਚ ਕੋਈ ਪਰਹੇਜ਼ ਨਹੀਂ ਸੀ। ਗੱਲ ਕੀ, ਕਿਸੇ ਦੇ ਦਬਾਅ ਹੇਠ ਆ ਕੇ ਸੱਚਾ ਭਗਤ ਕਦੇ ਈਨ ਨਹੀਂ ਮੰਨਦਾ। ਸੋ ਭਗਤ ਜੀ ਨੇ ਵੀ ਈਨ ਨਹੀਂ ਮੰਨੀ ਤੇ ਅਕਾਲ ਪੁਰਖ ਵਾਹਿਗੁਰੂ ਨੇ ਬਹੁੜ ਕੇ ਉਨ੍ਹਾਂ ਦੀ ਬੰਦ-ਖਲਾਸੀ ਕੀਤੀ। ਇਸ ਤੋਂ ਛੁਟ ਹੋਰ ਕਈ ਸ਼ਬਦਾਂ ਵਿਚ ਉਨ੍ਹਾਂ ਨੇ ਇਸਲਾਮੀ ਸੰਬੋਧਨ ਕੀਤੇ ਹਨ, ਜਿਵੇਂ ਕਿ 'ਕਰੀਮਾ ਰਹੀਮਾ ਅਲਾਹ ਤੂ ਗਨੀ'। ਇਥੋਂ ਤਕ ਕਿ ਉਨ੍ਹਾਂ ਨੇ ਪਰਮਾਤਮਾ ਨੂੰ ਕਹਿ ਦਿੱਤਾ:

*ਆਉ ਕਲੰਦਰ ਕੇਸਵਾ॥ ਕਰਿ ਅਬਦਾਲੀ ਭੇਸਵਾ॥ (ਪੰਨਾ ੧੧੬੭)*

ਇਸ ਲਈ ਇਹ ਕਹਿ ਸਕਦੇ ਹਾਂ ਕਿ ਭਗਤ ਨਾਮਦੇਵ ਜੀ ਨੇ ਸਦਾ ਹੀ ਨਿਰਭੈ ਹੋ ਕੇ ਬਿਨਾਂ ਕਿਸੇ ਜਾਤ-ਧਰਮ ਦੀ ਪਰਵਾਹ ਕੀਤੇ ਨਾਮ ਜਪਿਆ ਤੇ ਜਪਾਇਆ ਹੈ। ਆਪ ਨੇ ਮੱਧਕਾਲੀਨ ਸਮੇਂ ਵਿਚ ਇੱਕ-ਈਸ਼ਵਰਵਾਦ ਦਾ ਨਾਮ ਬੁਲੰਦ ਕੀਤਾ ਤੇ ਅਡੰਬਰਾਂ ਦੀ ਨਿਖੇਧੀ ਕੀਤੀ। ਗੁਰੂ ਸਾਹਿਬਾਨ ਨੇ ਖੁੱਲ੍ਹੇ ਦਿਲ ਤੋਂ ਭਗਤ ਨਾਮਦੇਵ ਜੀ ਦੀ ਘਾਲਣਾ ਨੂੰ ਸਵੀਕਾਰਿਆ। ਸ੍ਰੀ ਗੁਰੂ ਅਰਜਨ ਦੇਵ ਜੀ ਵੀ ਜਿਸ ਵੇਲੇ ਭਗਤ ਸਾਹਿਬਾਨ ਦੀ ਉਸਤਤਿ ਅਰੰਭ ਕਰਦੇ ਹਨ ਤਾਂ ਸਭ ਤੋਂ ਪਹਿਲਾਂ ਭਗਤ ਨਾਮਦੇਵ ਜੀ ਦਾ ਹੀ ਨਾਮ ਲੈਂਦੇ ਹਨ:

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ (ਪੰਨਾ ੪੮੭)*

ਇਸ ਲਈ ਸਾਨੂੰ ਵੀ ਭਗਤ ਜੀ ਦੇ ਜੀਵਨ ਤੋਂ ਸੇਧ ਲੈਣੀ ਚਾਹੀਦੀ ਹੈ। ਭਾਵੇਂ ਬਾਹਰੀ ਤੌਰ 'ਤੇ ਜਿੰਨੇ ਮਰਜ਼ੀ ਕੰਮ-ਕਾਜ ਅਸੀਂ ਕਰਦੇ ਰਹੀਏ, ਅੰਤਰ-ਆਤਮੇ ਚਿੱਤ ਨੂੰ ਉਸ ਹਰੀ ਪਰਮਾਤਮਾ ਵਿਚ ਲੀਨ ਰੱਖੀਏ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ (ਪੰਨਾ ੧੩੭੫-੭੬)*

■

# ਸ਼ੇਖ ਫ਼ਰੀਦ ਜੀ ਦੀ ਬਾਣੀ ਦਾ ਵਿਸ਼ਾ-ਵਸਤੂ

*-ਸ. ਨਿਸ਼ਾਨ ਸਿੰਘ**

ਕਿਸੇ ਵੀ ਮਹਾਨ ਸਾਹਿਤ ਦੀ ਸਭ ਤੋਂ ਵੱਡੀ ਪਹਿਚਾਣ ਇਹ ਹੁੰਦੀ ਹੈ ਕਿ ਉਹ ਆਪਣੇ ਦੇਸ਼-ਕਾਲ ਦੀਆਂ ਸਮੱਸਿਆਵਾਂ ਨੂੰ ਉਲੰਘ ਕੇ ਦੂਜੇ ਦੇਸ਼ਾਂ ਅਤੇ ਕਾਲਾਂ ਲਈ ਵੀ ਸਾਰਥਕ ਅਤੇ ਅਰਥ ਭਰਪੂਰ ਰਹਿੰਦਾ ਹੈ। ਇਸ ਤੋਂ ਇਲਾਵਾ ਮਹਾਨ ਸਾਹਿਤ ਵਿਚ ਮਨੁੱਖ ਦੇ ਜੀਵਨ ਨਾਲ ਸੰਬੰਧਿਤ ਸੇਧ ਦੇਣ ਵਾਲੇ ਸਵਾਲ ਪੇਸ਼ ਕੀਤੇ ਜਾਂਦੇ ਹਨ। ਬਾਬਾ ਫ਼ਰੀਦ ਜੀ ਦੀ ਬਾਣੀ ਦਾ ਅਧਿਐਨ ਕਰਦਿਆਂ ਪਤਾ ਚੱਲਦਾ ਹੈ ਕਿ ਇਹ ਬਾਣੀ ਮਹਾਨ ਸਾਹਿਤ ਹੋਣ ਦੀਆਂ ਸਾਰੀਆਂ ਵਿਸ਼ੇਸ਼ਤਾਵਾਂ ਰੱਖਦੀ ਹੈ। ਬਾਬਾ ਫ਼ਰੀਦ ਜੀ ਦੀ ਬਾਣੀ ਨੂੰ ਕਿਸੇ ਖ਼ਾਸ ਕਾਲ ਅਤੇ ਖ਼ਾਸ ਦੇਸ਼ ਦੀ ਸੀਮਾ ਵਿਚ ਬੰਨ੍ਹ ਕੇ ਨਹੀਂ ਰੱਖਿਆ ਜਾ ਸਕਦਾ। ਬਾਬਾ ਫ਼ਰੀਦ ਜੀ ਦੁਆਰਾ ਪੇਸ਼ ਵਿਚਾਰ/ਸਿਧਾਂਤ ਅਜੋਕੇ ਸਮੇਂ ਵੀ ਉਤਨੇ ਸਾਰਥਕ ਹਨ, ਜਿੰਨੇ ਕਿ ਸ਼ੇਖ ਫ਼ਰੀਦ ਜੀ ਦੇ ਕਾਲ ਵਿਚ ਸਨ।

ਬਾਬਾ ਫ਼ਰੀਦ ਜੀ ਨੇ ਆਪਣੀ ਬਾਣੀ ਵਿਚ ਆਪਣੇ ਯੁੱਗ ਦੀਆਂ ਪਰਿਸਥਿਤੀਆਂ ਦੇ ਪ੍ਰਸੰਗ ਵਿਚ ਇਕ ਆਦਰਸ਼ਕ ਮਨੁੱਖ ਦਾ ਮਾਡਲ ਤਿਆਰ ਕੀਤਾ। ਇਸ ਆਦਰਸ਼ਕ ਮਨੁੱਖ ਦੇ ਮਾਡਲ ਨੂੰ ਉਲੀਕਣ ਸਮੇਂ ਬਾਬਾ ਫ਼ਰੀਦ ਜੀ ਨੇ ਮਨੁੱਖੀ ਮਨ ਦੇ ਅੰਦਰਲੇ ਸੰਘਰਸ਼ ਨੂੰ ਇਤਨਾ ਵਿਆਪਕ ਧਰਾਤਲ ਪ੍ਰਦਾਨ ਕਰ ਦਿੱਤਾ ਹੈ ਕਿ ਅਜੋਕੇ ਸਮੇਂ ਦੇ ਮਨੁੱਖ ਵੀ ਇਸ ਨੂੰ ਆਪਣਾ ਪ੍ਰੇਰਨਾ-ਸ੍ਰੋਤ ਬਣਾ ਸਕਦੇ ਹਨ। ਭਗਤ ਫ਼ਰੀਦ ਜੀ ਦੁਆਰਾ ਪੇਸ਼ ਮਨੁੱਖ ਇਕ ਅਜਿਹਾ ਵਿਅਕਤੀ ਹੈ ਜੋ ਸੰਸਾਰਕ ਵਸਤੂਆਂ ਦੇ ਲੋਭ ਤੋਂ ਮੁਕਤ ਅਤੇ ਪਰਮਾਤਮਾ ਨੂੰ ਮਿਲਣ ਦੀ ਤਾਂਘ ਰੱਖਣ ਵਾਲਾ ਹੈ। ਮੋਹ-ਮਾਇਆ ਦੇ ਲੋਭ ਉਸ ਨੂੰ ਆਪਣੇ ਜਾਲ ਵਿਚ ਗ੍ਰਿਫ਼ਤਾਰ ਨਹੀਂ ਕਰ ਸਕਦੇ ਅਤੇ ਨਾ ਹੀ ਉਹ ਵਿਕਾਰਾਂ ਦੇ ਸ਼ਿਕੰਜੇ ਵਿਚ ਆਉਂਦਾ ਹੈ।

ਸ਼ੇਖ ਫ਼ਰੀਦ ਜੀ ਦੀ ਸਮੁੱਚੀ ਬਾਣੀ ਵਿਚ ਜੀਵ ਰੂਪੀ ਕੰਨਿਆ ਦੇ ਸੱਚੀ ਸੁਹਾਗਣ ਸਿੱਧ ਹੋਣ ਦੀ ਦਾਸਤਾਨ ਕਲਮਬੰਦ ਹੈ। ਭਗਤ ਫ਼ਰੀਦ ਜੀ ਦੀ ਬਾਣੀ ਦਾ ਸਮੁੱਚਾ ਅਵਲੋਕਨ ਕਰਨ 'ਤੇ ਇਹ ਤੱਥ ਸਹਿਜੇ ਹੀ ਨਜ਼ਰ ਆ ਜਾਂਦਾ ਹੈ ਕਿ ਹਰ ਸਲੋਕ ਦੀ ਤਹਿ ਵਿਚ ਆਦਰਸ਼ਕ ਜੀਵ ਜਾਂ ਜੀਵ ਰੂਪੀ ਇਸਤਰੀ ਬਣਨ ਦੀ ਮਰਯਾਦਾ ਕਿਰਿਆਸ਼ੀਲ ਹੈ। ਇਨ੍ਹਾਂ ਸਲੋਕਾਂ ਵਿਚ ਨੈਤਿਕਤਾ ਦੇ ਵਿਵੇਚਨ ਦੇ ਨਾਲ-ਨਾਲ ਅਧਿਆਤਮਕ ਖਿੱਚ ਵੀ ਮੂਰਤੀਮਾਨ ਹੁੰਦੀ ਹੈ। ਇਸ ਅਧਿਆਤਮਕ ਖਿੱਚ ਦੀ ਅਣਹੋਂਦ ਵਿਚ ਸਮੁੱਚੀ ਨੈਤਿਕਤਾ ਕੇਵਲ ਕਰਮਕਾਂਡ ਬਣ ਕੇ ਹੀ ਰਹਿ ਜਾਂਦੀ ਹੈ। ਸ਼ੇਖ ਫ਼ਰੀਦ ਜੀ ਦੁਆਰਾ ਪੇਸ਼ ਕੀਤਾ ਗਿਆ ਆਦਰਸ਼ ਮਾਡਲ ਬੁਰੇ ਕਰਮ ਨਹੀਂ

** ਪੰਜਾਬੀ ਲੈਕਚਰਾਰ, ਗੁਰੂ ਨਾਨਕ ਦੇਵ ਅਕੈਡਮੀ ਪਿਹੋਵਾ, ਕੁਰੂਕਸ਼ੇਤਰ (ਹਰਿਆਣਾ)*

ਕਰਦਾ। ਉਹ ਮਨੁੱਖ ਹਿੰਸਾ ਦਾ ਜਵਾਬ ਪ੍ਰਤੀ-ਹਿੰਸਾ ਵਿਚ ਨਹੀਂ ਦਿੰਦਾ। ਆਪਣੇ ਸੱਜਣਾਂ ਮਿੱਤਰਾਂ ਦੀ ਸਹਾਇਤਾ ਲਈ ਹਰ ਸਮੇਂ ਤਿਆਰ ਰਹਿੰਦਾ ਹੈ। ਕਿਸੇ ਨੂੰ ਕੌੜਾ ਨਹੀਂ ਬੋਲਦਾ ਕਿਉਂਕਿ ਉਹ ਜਾਣਦਾ ਹੈ ਕਿ ਹਰ ਮਨੁੱਖ ਦੇ ਦਿਲ ਵਿਚ ਪਰਮਾਤਮਾ ਦਾ ਨਿਵਾਸ ਹੈ।

ਸ਼ੇਖ ਫ਼ਰੀਦ ਜੀ ਦੇ ਬਾਣੀ-ਸੰਸਾਰ ਅੰਦਰ ਮੌਤ ਅਤੇ ਇਸ ਦਾ ਡਰ ਇਕ ਲਗਾਤਾਰ ਆਉਣ ਵਾਲਾ ਵਿਸ਼ਾ-ਵਸਤੂ ਹੈ। ਬਾਬਾ ਫ਼ਰੀਦ ਜੀ ਜੀਵਨ ਦੀ ਨਾਸ਼ਮਾਨਤਾ ਦੇ ਬੜੇ ਭਿਆਨਕ ਚਿੱਤਰ ਪੇਸ਼ ਕਰਦੇ ਹਨ।

ਜ਼ਿੰਦਗੀ ਅਤੇ ਮੌਤ ਦਾ ਇਹ ਪੜਾਅ ਸ਼ੇਖ ਫ਼ਰੀਦ ਜੀ ਦੀ ਬਾਣੀ ਵਿਚ ਨਿਰੰਤਰ ਗਤੀਮਾਨ ਹੈ। ਸ਼ੇਖ ਫ਼ਰੀਦ ਜੀ ਦੀ ਬਾਣੀ ਵਿਚ ਪਲੋ-ਪਲੀ ਵਧੀ ਆ ਰਹੀ ਮੌਤ ਦਾ ਵਰਣਨ ਤਾਂ ਭਰਵਾਂ ਹੈ ਪਰ ਜੀਵਨ ਦੇ ਪ੍ਰਵਾਹ ਨਾਲੋਂ ਭਗਤ ਫ਼ਰੀਦ ਜੀ ਅਸਲੋਂ ਹੀ ਟੁੱਟਦੇ ਨਹੀਂ ਸਗੋਂ ਉਸ ਨੂੰ ਪ੍ਰਤੱਖ ਵਿਚ ਰੱਖ ਕੇ ਜੀਵਨ-ਜਾਚ ਦੀ ਉਸਾਰੀ ਕਰਦੇ ਹਨ। ਜੇਕਰ ਇਸ ਪੱਖ ਨੂੰ ਹੋਰ ਸਪੱਸ਼ਟ ਕਰਕੇ ਵੇਖਣਾ ਹੋਵੇ ਤਾਂ ਬਾਬਾ ਫ਼ਰੀਦ ਜੀ ਦੇ ਸਦਾਚਾਰ ਸੰਬੰਧੀ ਉਪਦੇਸ਼ਾਂ ਨੂੰ ਰੂਪਮਾਨ ਕਰਦੇ ਸਲੋਕਾਂ ਦਾ ਅਧਿਐਨ ਕਰਨਾ ਜ਼ਰੂਰੀ ਹੈ ਜਿਨ੍ਹਾਂ ਵਿਚ ਜ਼ਿੰਦਗੀ ਦੇ ਉੱਚੇ-ਸੁੱਚੇ ਮੁੱਲਾਂ 'ਤੇ ਡਟ ਕੇ ਪਹਿਰਾ ਦੇਣ ਦੀ ਗੱਲ ਕੀਤੀ ਗਈ ਹੈ। ਐਸਾ ਦ੍ਰਿਸ਼ਟੀਕੋਣ ਜ਼ਿੰਦਗੀ ਪ੍ਰਤੀ ਸਾਰਥਕ ਪਹੁੰਚ ਰੱਖਣ ਵਾਲੇ ਭਗਤ ਦਾ ਹੀ ਹੋ ਸਕਦਾ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਬਾਬਾ ਫ਼ਰੀਦ ਜੀ ਮੌਤ ਦਾ ਉਚੇਚਾ ਜ਼ਿਕਰ ਵੀ ਉਚੇਰੀ ਜੀਵਨ-ਜਾਚ ਦੀ ਪ੍ਰੇਰਨਾ ਲਈ ਕਰ ਰਹੇ ਹਨ।

ਇਸ ਤੋਂ ਇਲਾਵਾ ਸ਼ੇਖ ਫ਼ਰੀਦ ਜੀ ਦੀ ਬਾਣੀ ਵਿਚ ਉਨ੍ਹਾਂ ਕਾਵਿ-ਜੁਗਤਾਂ ਦੀ ਸਿਰਜਣਾ ਕੀਤੀ ਗਈ ਹੈ ਜੋ ਲੋਕ-ਮਨਾਂ ਲਈ ਵਧੇਰੇ ਸਮਝਣਯੋਗ ਹਨ। ਇਸ ਲਈ ਬਾਬਾ ਫ਼ਰੀਦ ਜੀ ਨੇ ਸੰਦੇਸ਼ ਸੰਚਾਰ ਕਰਨ ਲਈ ਸਲੋਕ ਕਾਵਿ-ਰੂਪ ਨੂੰ ਚੁਣਿਆ ਹੈ। ਬਾਬਾ ਫ਼ਰੀਦ ਜੀ ਨੇ ਆਪਣੇ ਕਲਾਮ ਵਿਚ ਵੱਡੇ ਤੋਂ ਵੱਡੇ ਅਧਿਆਤਮਕ ਸੰਦੇਸ਼ ਨੂੰ ਸੌਖੇ ਤੋਂ ਸੌਖੇ ਪ੍ਰਤੀਕ-ਵਿਧਾਨ ਵਿਚ ਢਾਲ ਕੇ ਪੇਸ਼ ਕੀਤਾ ਹੈ। ਸ਼ੇਖ ਫ਼ਰੀਦ ਜੀ ਦੀ ਬਾਣੀ ਵਿਚ ਲੋਕਾਂ ਲਈ ਜਾਣੀਆਂ-ਪਛਾਣੀਆਂ ਵਸਤਾਂ ਜਿਵੇਂ ਬਗਲਾ, ਕੰਬਲੀ, ਮਸਾਣ, ਚੋਪੜੀ ਰੋਟੀ, ਸ਼ੱਕਰ, ਖੰਡ, ਗੁੜ, ਦੁੱਧ ਆਦਿ ਦੁਆਰਾ ਅਧਿਆਤਮਕ ਸੰਦੇਸ਼ ਦਾ ਸੰਚਾਰ ਕੀਤਾ ਗਿਆ ਹੈ। ਇਸ ਬਾਣੀ ਵਿਚ ਪੇਸ਼ ਕੀਤੇ ਗਏ ਅਲੰਕਾਰ, ਬਿੰਬ ਅਤੇ ਰਸ-ਵਿਧਾਨ ਅਜਿਹੇ ਬਣਾ ਕੇ ਪੇਸ਼ ਕੀਤੇ ਗਏ ਹਨ ਕਿ ਪਾਠਕ ਦੇ ਬੌਧਿਕ ਪੱਧਰ 'ਤੇ ਜਾ ਕੇ ਉਸ ਨੂੰ ਸਮਝਾਉਂਦੇ ਹਨ। ਅਤਿ ਸਰਲ ਤੇ ਸਪੱਸ਼ਟ ਅਤੇ ਬਹੁਤ ਹੀ ਭਾਵ-ਭਿੰਨੀ ਹੋਣ ਕਰਕੇ ਹੀ ਸ਼ੇਖ ਫ਼ਰੀਦ ਜੀ ਦੀ ਬਾਣੀ ਆਮ ਲੋਕਾਂ ਵਿਚ ਹਰਮਨ-ਪਿਆਰੀ ਹੈ।

ਸ਼ੇਖ ਫ਼ਰੀਦ ਜੀ ਦੀ ਬਾਣੀ ਦੇ ਸਮੁੱਚੇ ਅਧਿਐਨ ਤੋਂ ਬਾਅਦ ਇਹ ਗੱਲ ਭਲੀ-ਭਾਂਤ ਸਿੱਧ ਹੁੰਦੀ ਹੈ ਕਿ ਧਨ ਅਤੇ ਪਿਰ ਜਾਂ ਪਤਨੀ ਅਤੇ ਪਤੀ ਇਸ ਬਾਣੀ ਦੇ ਦੋ ਕੇਂਦਰੀ ਧੁਰੇ ਹਨ। ਕਈ ਵਾਰ ਇਹ ਧੁਰੇ ਦਰਵੇਸ਼/ਭਗਤ ਅਤੇ ਪਰਮਾਤਮਾ ਦੇ ਰੂਪ ਵਿਚ ਪ੍ਰਤੱਖ ਤੌਰ 'ਤੇ ਪੇਸ਼ ਹੁੰਦੇ ਹਨ। ਸ਼ੇਖ ਫ਼ਰੀਦ ਜੀ ਦੇ ਅਨੁਸਾਰ ਸੱਚਾ ਦਰਵੇਸ਼

ਉਹ ਹੈ ਜੋ ਰੁੱਖਾਂ ਵਰਗਾ ਜਿਗਰਾ ਰੱਖਦਾ ਹੈ, ਕਿਉਂਕਿ ਦਰਵੇਸ਼ ਦਾ ਜੀਵਨ ਬੜਾ ਔਖਾ ਹੈ। ਇਸ ਨੂੰ ਆਮ ਦੁਨੀਆਂ ਦੀ ਰਵਾਇਤ ਨਾਲ ਨਹੀਂ ਨਿਭਾਇਆ ਜਾ ਸਕਦਾ। ਸ਼ੇਖ ਫ਼ਰੀਦ ਜੀ ਦੁਆਰਾ ਪੇਸ਼ ਕੀਤਾ ਗਿਆ ਦਰਵੇਸ਼ ਸੰਸਾਰਕ ਸੁੰਦਰਤਾ ਦੇ ਪਿੱਛੇ ਲੱਗ ਕੇ ਵਿਲਾਸਤਾ ਵਿਚ ਨਹੀਂ ਡੁੱਬਦਾ। ਅਸਲ ਵਿਚ ਉਹ ਆਪਣੀ ਸਾਧਨਾ ਦੇ ਬਦਲੇ ਕੋਈ ਸੰਸਾਰਕ ਸੁਖ ਦੀ ਤਾਂਘ ਨਹੀਂ ਰੱਖਦਾ, ਉਹ ਤਾਂ ਕੇਵਲ ਪਰਮਾਤਮਾ ਦੇ ਮਿਲਾਪ ਦੀ ਇੱਛਾ ਪੂਰਤੀ ਚਾਹੁੰਦਾ ਹੈ। ਉਹ ਸੰਸਾਰ ਦੀਆਂ ਨਾਸ਼ਮਾਨ ਵਸਤਾਂ ਦੇ ਪਿੱਛੇ ਨਹੀਂ ਭਟਕਦਾ। ਬਾਬਾ ਫ਼ਰੀਦ ਜੀ ਅਨੁਸਾਰ ਆਤਮਿਕ ਤੌਰ ਉੱਤੇ ਇਤਨਾ ਸ਼ੁੱਧ ਵਿਅਕਤੀ ਹੀ ਪਰਮਾਤਮਾ ਦੀ ਪ੍ਰਾਪਤੀ ਕਰ ਸਕਦਾ ਹੈ।

ਭਗਤ ਫ਼ਰੀਦ ਜੀ ਦੀ ਬਾਣੀ ਦਾ ਅਸਲ ਸੰਦੇਸ਼ ਸਮੁੱਚੀ ਲੋਕਾਈ ਨਾਲ ਪਿਆਰ ਅਤੇ ਸਨੇਹ ਹੈ। ਬਾਬਾ ਫ਼ਰੀਦ ਜੀ ਅਨੁਸਾਰ ਇੱਟ ਦਾ ਜੁਆਬ ਪੱਥਰ ਨਾਲ ਨਹੀਂ ਦੇਣਾ ਬਲਕਿ ਉਨ੍ਹਾਂ ਨਾਲ ਵੀ ਪਿਆਰ ਕੀਤਾ ਜਾਣਾ ਚਾਹੀਦਾ ਹੈ, ਜੋ ਤੁਹਾਨੂੰ ਮਾਰਦੇ ਹਨ। ਆਪਸੀ ਪਿਆਰ ਅਤੇ ਭਾਈਚਾਰੇ ਨੂੰ ਦਰਸਾਉਣ ਵਾਲੀ ਅਜਿਹੀ ਮਿਸਾਲ ਸ਼ਾਇਦ ਹੀ ਦੁਨੀਆਂ ਦੇ ਕਿਸੇ ਹੋਰ ਮਹਾਂਪੁਰਸ਼ ਨੇ ਦਿੱਤੀ ਹੋਵੇ। ਇਸ ਦਾ ਮਤਲਬ ਇਹ ਨਹੀਂ ਕਿ ਬਾਬਾ ਫ਼ਰੀਦ ਜੀ ਆਪਣੇ ਆਪ ਨੂੰ ਹੀਣਾ ਕਰ ਦੇਣ ਵਿਚ ਵਿਸ਼ਵਾਸ ਕਰਦੇ ਹਨ। ਸਵੈਮਾਣ ਦੀ ਭਾਵਨਾ ਵੀ ਬਾਬਾ ਫ਼ਰੀਦ ਜੀ ਦੀ ਦੇਣ ਹੈ। ਉਹ ਆਖਦੇ ਹਨ ਕਿ ਕਿਸੇ ਦੇ ਅਧੀਨ ਹੋਣ ਨਾਲੋਂ ਮਰ ਜਾਣਾ ਚੰਗਾ ਹੈ। ਸ਼ੇਖ ਫ਼ਰੀਦ ਜੀ ਦੇ ਅਨੁਸਾਰ ਨਿਮਰਤਾ ਅਤੇ ਗ਼ੁਲਾਮੀ ਵਿਚ ਫ਼ਰਕ ਹੈ। ਨਿਮਰਤਾ ਮਨੁੱਖ ਨੂੰ ਮਹਾਨ ਅਤੇ ਉਦਾਰ ਬਣਾਉਂਦੀ ਹੈ, ਪਰ ਗ਼ੁਲਾਮੀ ਵਿਅਕਤੀ ਦੀ ਹੋਂਦ ਨੂੰ ਖ਼ਤਮ ਕਰ ਦਿੰਦੀ ਹੈ।

ਪੰਜਾਬੀ ਸੱਭਿਆਚਾਰ ਦੀ ਤਰਜ਼ਮਾਨੀ ਕਰਦਿਆਂ ਬਾਬਾ ਫ਼ਰੀਦ ਜੀ ਆਪਣੇ ਕਲਾਮ ਵਿਚ ਮਨੁੱਖ ਅੰਦਰ ਗ਼ੈਰਤ, ਸਵੈਮਾਣ ਦੀ ਭਾਵਨਾ ਦੇ ਵਿਭਿੰਨ ਰੂਪਾਂ ਨੂੰ ਪੇਸ਼ ਕਰਦੇ ਹਨ। ਬਾਬਾ ਫ਼ਰੀਦ ਜੀ ਵੱਲੋਂ ਪੇਸ਼ ਗ਼ੈਰਤ ਆਧੁਨਿਕ ਪੰਜਾਬੀ ਸੱਭਿਆਚਾਰ ਵਿੱਚ ਵੀ ਸਾਰਥਿਕ ਹੈ। ਇਸ ਤੋਂ ਇਲਾਵਾ ਸ਼ੇਖ ਫ਼ਰੀਦ ਜੀ ਦੀ ਬਾਣੀ ਸਚਿਆਰੇ ਮਨੁੱਖ ਦਾ ਸੰਕਲਪ ਪੇਸ਼ ਕਰਦੀ ਹੈ। ਬਾਬਾ ਫ਼ਰੀਦ ਜੀ ਇਕ ਪਾਸੇ ਜਿੱਥੇ ਗ਼ੁਲਾਮੀ ਨੂੰ ਮੌਤ ਦੇ ਬਰਾਬਰ ਮੰਨਦੇ ਹਨ, ਉੱਥੇ ਨਾਲ ਹੀ ਕਿਸੇ ਦੂਜੇ ਵਿਅਕਤੀ ਦੇ ਦਰਵਾਜੇ 'ਤੇ ਮੰਗਣ ਵਾਲੇ ਵਿਅਕਤੀ ਨੂੰ ਤਾੜਨਾ ਕਰਦੇ ਹਨ। ਉਹ ਮੰਗ ਕੇ ਖਾਣ ਨਾਲੋਂ ਮੌਤ ਨੂੰ ਵਧੇਰੇ ਚੰਗਾ ਸਮਝਦੇ ਹਨ। ਇਸ ਤੋਂ ਇਲਾਵਾ ਸੂਫ਼ੀ ਦਾ ਅਸਲ ਉਦੇਸ਼ ਪਰਮਾਤਮਾ ਦੀ ਪ੍ਰਾਪਤੀ ਹੈ। ਸੂਫ਼ੀ ਸਾਧਕ ਪੂਰੀ ਜ਼ਿੰਦਗੀ ਪਰਮਾਤਮਾ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਰਹਿੰਦਾ ਹੈ। ਸੂਫ਼ੀ ਦੀ ਅੰਤਮ ਮੰਜ਼ਿਲ ਪ੍ਰਭੂ-ਪਿਤਾ ਪਰਮਾਤਮਾ ਵਿਚ ਅਭੇਦ ਹੋਣਾ ਹੈ। ਉਸ ਨੂੰ ਸੰਸਾਰਕ ਵਸਤੂਆਂ, ਸੁਖਾਂ ਅਤੇ ਵਿਲਾਸਤਾ ਦਾ ਮੋਹ ਨਹੀਂ ਹੈ। ਸੂਫ਼ੀ ਆਪਣੇ ਆਪ ਨੂੰ ਪਰਮਾਤਮਾ ਨਾਲੋਂ ਵਿਛੜੀ ਆਤਮਾ ਮੰਨਦੇ ਹਨ ਅਤੇ ਪਰਮਾਤਮਾ ਵਿਚ ਅਭੇਦਤਾ ਹੀ ਉਨ੍ਹਾਂ ਦਾ ਅੰਤਮ ਲਖ਼ਸ਼ ਹੈ।

ਬਾਬਾ ਫ਼ਰੀਦ ਜੀ ਦੀ ਪੰਜਾਬੀ ਸਾਹਿਤ ਨੂੰ ਸਭ ਤੋਂ ਵੱਡੀ ਅਤੇ ਅਹਿਮ ਦੇਣ ਉਸ

ਸਮੇਂ ਆਮ ਲੋਕਾਂ ਵਿਚ ਪ੍ਰਚੱਲਤ ਪੰਜਾਬੀ ਭਾਸ਼ਾ ਵਿਚ ਬਾਣੀ ਦੀ ਰਚਨਾ ਕਰਨਾ ਹੈ। ਇਹ ਪਹਿਲੀ ਵਾਰ ਹੋਇਆ ਕਿ ਵਿਦਵਾਨਾਂ ਦੀ ਭਾਸ਼ਾ ਦੀ ਬਜਾਇ ਕਿਸੇ ਵਿਅਕਤੀ ਨੇ ਆਮ ਬੋਲ-ਚਾਲ ਦੀ ਬੋਲੀ ਦੇ ਅੰਤਰਗਤ ਆਮ ਲੋਕਾਂ ਲਈ ਬਾਣੀ ਦੀ ਰਚਨਾ ਕੀਤੀ। ਇਸ ਵਿਚ ਸਭ ਨੂੰ ਸਾਂਝਾ ਉਪਦੇਸ਼ ਦਿੱਤਾ ਗਿਆ। ਬਾਬਾ ਫ਼ਰੀਦ ਜੀ ਦੀ ਬਾਣੀ ਵਿਚ ਕਿਤੇ ਵੀ ਜਾਤ-ਪਾਤ, ਧਰਮ, ਰੰਗ-ਰੂਪ, ਇਸਤਰੀ-ਪੁਰਸ਼ ਆਦਿ ਦਾ ਵਿਤਕਰਾ ਨਹੀਂ ਕੀਤਾ ਗਿਆ। ਸ਼ੇਖ ਫ਼ਰੀਦ ਜੀ ਦੀ ਬਾਣੀ ਵਿਚ ਮਨੁੱਖ ਨੂੰ ਨਿਮਰਤਾ, ਬਖਸ਼ਿਸ, ਤਿਆਗ ਅਤੇ ਰੱਬੀ ਚਿੰਤਨ ਦੀ ਪ੍ਰੇਰਨਾ ਦਿੱਤੀ ਗਈ ਹੈ। ਆਪ ਜੀ ਨੇ ਮਨੁੱਖ ਦੇ ਕਰਮ ਨੂੰ ਹੀ ਸੱਚੀ ਭਗਤੀ ਮੰਨਿਆ ਹੈ। ਆਪ ਜੀ ਨੇ ਧਰਮ ਨਿਰਪੱਖਤਾ ਰਾਹੀਂ ਮਨੁੱਖ ਦੀਆਂ ਕੱਟੜਵਾਦ ਦੀਆਂ ਬੇੜੀਆਂ ਕੱਟੀਆਂ। ਉਨ੍ਹਾਂ ਨੇ ਆਪਣੇ ਕਲਾਮ ਵਿਚ ਮਨੁੱਖ ਨੂੰ ਆਪਸੀ ਭਾਈਚਾਰੇ, ਬਰਾਬਰੀ ਅਤੇ ਆਜ਼ਾਦੀ ਦਾ ਸੰਦੇਸ਼ ਦਿੱਤਾ।

ਸ਼ੇਖ ਫ਼ਰੀਦ ਜੀ ਦੀ ਬਾਣੀ ਦਾ ਕੇਂਦਰੀ ਬਿੰਦੂ ਪਰਮਾਤਮਾ ਦੀ ਪ੍ਰਾਪਤੀ ਹੈ। ਇਸ ਪ੍ਰਾਪਤੀ ਦਾ ਰਾਹ ਦੱਸਦੇ ਹੋਏ ਬਾਬਾ ਫ਼ਰੀਦ ਜੀ ਆਪਣੇ ਕਲਾਮ ਵਿਚ ਮਨੁੱਖ ਨੂੰ ਮੌਤ ਦਾ ਡਰ, ਅੱਗੇ ਮਿਲਣ ਵਾਲੀਆਂ ਸਜਾਵਾਂ ਦੀ ਯਾਦ ਦਿਵਾਉਂਦੇ ਹਨ ਤਾਂ ਕਿ ਮਨੁੱਖ ਪਰਮਾਤਮਾ ਦੀ ਭਗਤੀ ਦੇ ਮਾਰਗ 'ਤੇ ਤੁਰ ਸਕੇ। ਉਸ ਪਰਮਾਤਮਾ ਲਈ ਬਾਬਾ ਫ਼ਰੀਦ ਜੀ ਨੇ ਅੱਲ੍ਹਾ, ਖ਼ੁਦਾ ਜਾਂ ਸਾਹਿਬ ਦੀਆਂ ਵਿਸ਼ੇਸ਼ਣੀ ਸੰਗਿਆ ਜਾਂ ਨਾਂਵ ਹਨ। ਇਨ੍ਹਾਂ ਸਾਰੇ ਵਿਸ਼ੇਸ਼ਣਾਂ ਦਾ ਸੰਬੰਧ ਇਸਲਾਮੀ ਸੰਸਕ੍ਰਿਤੀ ਨਾਲ ਹੈ। ਇਸ ਲਈ ਬਾਬਾ ਫ਼ਰੀਦ ਜੀ ਪਰਮਾਤਮਾ ਦੇ ਇਸਲਾਮੀ ਸੰਕਲਪ ਦਾ ਚਿੱਤਰ ਪੇਸ਼ ਕਰਦੇ ਹਨ ਜਿਸ ਅਨੁਸਾਰ ਪਰਮਾਤਮਾ ਦੋਸ਼ੀਆਂ ਨੂੰ ਸਖ਼ਤ ਸਜਾਵਾਂ ਦਿੰਦਾ ਹੈ। ਸ਼ੇਖ ਫ਼ਰੀਦ ਜੀ ਦੀ ਬਾਣੀ ਦਾ ਪੰਜਾਬੀ ਸੂਫ਼ੀ-ਕਾਵਿ ਪਰੰਪਰਾ ਵਿਚ ਮਹੱਤਵਪੂਰਨ ਸਥਾਨ ਹੈ। ਇਹ ਉਹ ਬਾਣੀ ਹੈ ਜਿਸ ਦੁਆਰਾ ਪੰਜਾਬੀ ਪਾਠਕਾਂ ਦੀ ਸੂਫ਼ੀ ਕਵਿਤਾ ਨਾਲ ਪਹਿਲੀ ਸਾਂਝ ਪਈ। ਸ਼ੇਖ ਫ਼ਰੀਦ ਜੀ ਦੀ ਬਾਣੀ ਵਿਚ ਆਤਮਾ ਅਤੇ ਪਰਮਾਤਮਾ ਦੇ ਰਿਸ਼ਤੇ ਨੂੰ ਪਤੀ-ਪਤਨੀ ਜਾਂ ਕੰਤ ਦੇ ਪ੍ਰਤੀਕ ਦੁਆਰਾ ਰੂਪਮਾਨ ਕੀਤਾ ਗਿਆ ਹੈ। ਦੂਜੇ ਪਾਸੇ ਸ਼ੇਖ ਫ਼ਰੀਦ ਜੀ ਦੀ ਬਾਣੀ ਤੋਂ ਬਾਅਦ ਦੀ ਸਾਰੀ ਸੂਫ਼ੀ ਕਵਿਤਾ ਪਤੀ-ਪਤਨੀ ਦੇ ਪ੍ਰਤੀਕ ਨੂੰ ਛੱਡ ਕੇ ਪ੍ਰੇਮੀ-ਪ੍ਰੇਮਿਕਾ ਦੇ ਪ੍ਰਤੀਕ ਦੀ ਸਿਰਜਣਾ ਵੱਲ ਪਰਤ ਜਾਂਦੀ ਹੈ।

ਉਪਰੋਕਤ ਕੀਤੀ ਗਈ ਸਮੁੱਚੀ ਵਿਚਾਰ-ਚਰਚਾ ਦੇ ਆਧਾਰ 'ਤੇ ਅਸੀਂ ਇਸ ਨਤੀਜੇ 'ਤੇ ਪੁੱਜਦੇ ਹਾਂ ਕਿ ਸ਼ੇਖ ਫ਼ਰੀਦ ਜੀ ਦੀ ਬਾਣੀ ਦਾ ਥੀਮ ਮਨੁੱਖ ਨੂੰ ਪਰਮਾਤਮਾ ਦੀ ਭਗਤੀ ਕਰਨ ਲਈ ਪ੍ਰੇਰਿਤ ਕਰਨਾ ਹੈ। ਸ਼ੇਖ ਫ਼ਰੀਦ ਜੀ ਦੀ ਬਾਣੀ ਅਨੁਸਾਰ ਮਨੁੱਖ ਦਾ ਅਸਲ ਮਕਸਦ ਪ੍ਰਭੂ ਦੀ ਪ੍ਰਾਪਤੀ ਹੈ। ਬਾਬਾ ਫ਼ਰੀਦ ਜੀ ਆਪਣੀ ਬਾਣੀ ਵਿਚ ਮਨੁੱਖ ਨੂੰ ਪਰਮਾਤਮਾ ਦੀ ਪ੍ਰਾਪਤੀ ਲਈ ਸੰਸਾਰਕ ਵਸਤੂਆਂ, ਸੁਖਾਂ, ਐਸ਼ਪ੍ਰਸਤੀ ਅਤੇ ਵਿਲਾਸਤਾ ਦੇ ਜੀਵਨ ਦਾ ਤਿਆਗ ਕਰਨ ਦਾ ਉਪਦੇਸ਼ ਦਿੰਦੇ ਹਨ। ਸ਼ੇਖ ਫ਼ਰੀਦ ਜੀ ਦੀ ਬਾਣੀ ਅਨੁਸਾਰ ਮਨੁੱਖ ਦਾ ਪਰਮਾਤਮਾ ਵਿਚ ਅਭੇਦ ਹੋਣਾ ਹੀ ਅਸਲ ਅਤੇ ਅੰਤਮ ਲਖ਼ਸ਼ ਹੈ, ਜਿਸ ਨੂੰ ਸੂਫ਼ੀ ਸਾਧਕ ਆਪਣੀ ਪ੍ਰੇਮਾ-ਭਗਤੀ ਨਾਲ ਪ੍ਰਾਪਤ ਕਰਦਾ ਹੈ। ■

# ਬਾਬਾ ਫਰੀਦ ਜੀ ਦੀ ਬਾਣੀ ਦਾ ਬਨਸਪਤੀ ਪਰਿਪੇਖ

*-ਡਾ. ਜਸਬੀਰ ਸਿੰਘ ਕਸ਼ਮੀਰ**

ਬਾਬਾ ਫਰੀਦ ਜੀ ਦੀ ਬਾਣੀ ਪੰਜਾਬੀ ਲੋਕਾਂ ਦੇ ਮੂੰਹ ਉੱਤੇ ਚੜ੍ਹੀ ਹੋਈ ਹੈ। ਆਪ ਲੋਕਾਂ ਵਿਚ ਅਧਿਆਤਮਕ ਅਤੇ ਧਾਰਮਿਕ ਰੁਚੀਆਂ ਨੂੰ ਉਭਾਰਨ ਵਿਚ ਹਰਦਿਲ ਅਜ਼ੀਜ਼ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਵੀ ਬਾਬਾ ਫ਼ਰੀਦ ਜੀ ਦੀਆਂ ਫ਼ਾਰਸੀ, ਅਰਬੀ, ਰੇਖ਼ਤਾ, ਹਿੰਦਵੀ ਤੇ ਪੰਜਾਬੀ ਰਚਨਾਵਾਂ ਮਿਲ ਜਾਂਦੀਆਂ ਹਨ। ਬਾਬਾ ਫਰੀਦ ਜੀ ਦੀ ਬਾਣੀ ਦੀ ਲੋਕਪ੍ਰਿਯਤਾ ਇਸੇ ਲਈ ਵਧੇਰੇ ਉੱਭਰ ਕੇ ਸਾਹਮਣੇ ਆਉਂਦੀ ਹੈ ਕਿਉਂਕਿ ਇਹ ਡੂੰਘੇ ਰੂਹਾਨੀ ਅਨੁਭਵ ਨੂੰ ਸਰਲ ਭਾਸ਼ਾ ਤੇ ਸ਼ੈਲੀ ਵਿਚ ਪੇਸ਼ ਕਰਨ ਵਿਚ ਸਮਰੱਥ ਹੈ। ਉਨ੍ਹਾਂ ਦੀ ਰਚੀ ਬਾਣੀ ਵਿਚ ਪੰਜਾਬੀ ਮਾਂ-ਬੋਲੀ ਦਾ ਉਤਕ੍ਰਿਸ਼ਟ ਖਜ਼ਾਨਾ ਸਾਂਭਿਆ ਹੋਇਆ ਹੈ।

ਬਾਬਾ ਸ਼ੇਖ ਫਰੀਦ ਜੀ ਨੇ ਘਰੇਲੂ ਜ਼ਿੰਦਗੀ ਨਾਲ ਸੰਬੰਧਿਤ ਬਹੁਤ ਸਾਰੇ ਬਨਸਪਤੀ ਅਲੰਕਾਰ, ਚਿੰਨ੍ਹ, ਸ਼ੈਲੀ ਨੂੰ ਹੰਢਾਏ ਅਨੁਭਵ ਦੇ ਰੂਬਰੂ ਬੜੀ ਸੰਜੀਦਗੀ ਨਾਲ ਰੂਪਮਾਨ ਕੀਤਾ ਹੈ। ਜਿੱਥੇ ਬਾਬਾ ਜੀ ਨੇ ਡਾਲੀ (ਟਾਹਣੀ) ਦੀ ਗੱਲ ਕੀਤੀ ਹੈ ਉਥੇ ਪਲਵੈ (ਪੱਤਿਆਂ) ਅਤੇ ਸੂਲਾਂ (ਕੰਡਿਆਂ ਦੀਆਂ ਚੋਭਾਂ) ਨੂੰ ਵੀ ਪੇਸ਼ ਕੀਤਾ ਹੈ:

*- ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥ (ਪੰਨਾ ੧੩੭੮)*

*- ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥ (ਪੰਨਾ ੧੩੮੨)*

ਫੁੱਲ ਅਤੇ ਫਲ ਦਾ ਵਰਣਨ ਕਰਦਿਆਂ ਭਗਤ ਫ਼ਰੀਦ ਜੀ ਫ਼ਰਮਾਉਂਦੇ ਹਨ ਕਿ ਪਹਿਲੇ ਪਹਿਰ ਅੰਦਰ ਸਾਈਂ ਦਾ ਸਿਮਰਨ ਕਰਨ ਨਾਲ ਫੁੱਲ ਤੇ ਰਾਤ ਦੇ ਅੰਤਲੇ ਛਣ ਫਲ ਵਾਂਗ ਜਾਪਦੇ ਹਨ:

*ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥ (ਪੰਨਾ ੧੩੮੪)*

ਸਫੈਦ ਰੰਗ ਦਾ ਇਕ 'ਕਵਲ' ਦਾ ਫੁੱਲ, ਪਾਣੀ 'ਚ ਉੱਗਿਆ ਹੁੰਦਾ ਹੈ। ਭਗਤ ਫਰੀਦ ਜੀ ਆਖਦੇ ਹਨ ਜੀਵ ਰੂਪੀ ਪੰਛੀ ਤਲਾਅ ਨੂੰ ਰੌਣਕ ਦੇਣ ਵਾਲੇ ਤੁਰ ਗਏ ਹਨ, ਤਲਾਅ ਸੁੱਕ ਗਿਆ ਹੈ, ਕੇਵਲ ਇਕੱਲਾ 'ਕਵਲ' ਰਹਿ ਗਿਆ ਹੈ। ਭਾਵ ਪਰਮਾਰਥ ਦੇ ਰਾਹ 'ਤੇ ਆਖ਼ਰ ਨੂੰ ਗੁਰਮੁਖ ਹੀ ਲੱਗਦੇ ਹਨ:

*ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ॥ (ਪੰਨਾ ੧੩੮੨)*

ਗੂੜ੍ਹੇ ਸ਼ੋਖ ਲਾਲ ਰੰਗ ਦੇ ਫੁੱਲ 'ਕਸੁੰਭੜੇ' ਦਾ ਵਰਣਨ ਵੀ ਆਇਆ ਹੈ:

*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥ (ਪੰਨਾ ੭੯੪)*

ਭਗਤ ਫਰੀਦ ਜੀ ਦੀ ਬਾਣੀ ਵਿਚ ਗ਼ਰੀਬ ਲੋਕਾਂ ਵੱਲੋਂ ਰਿੰਨ੍ਹ ਕੇ ਅਥਵਾ ਪੀਹ

* *Mian Mir Nagar, Hamdania Colony-4, Bemina, Srinagar-Kashmir-190010*

ਕੇ ਆਟੇ ਦੀ ਰੋਟੀ ਕਾਠ (ਕੋਧਰਾ) ਦਾ ਜ਼ਿਕਰ ਵੀ ਆਇਆ ਹੈ। ਕੋਧਰੇ ਦੇ ਖੇਤ ਵਿਚ (ਭਾਵ ਜਗਤ ਦੇ ਮੋਹ-ਪਿਆਰ ਵਿਚ) ਹੰਸ ਜਾ ਉਤਰਦੇ ਹਨ ਅਤੇ ਬੰਦੇ ਉਨ੍ਹਾਂ ਨੂੰ ਪਰ੍ਹੇ ਹਟਾਉਣ ਲਈ ਜਾਂਦੇ ਹਨ। ਪਰ ਗਾਫ਼ਲ ਪ੍ਰਾਣੀ ਨਹੀਂ ਜਾਣਦਾ ਕਿ ਹੰਸ ਮੋਟੇ ਅਨਾਜ ਨੂੰ ਨਹੀਂ ਖਾਂਦਾ ਨਾਲੇ ਸਾਦੇ ਭੋਜਨ ਦੀ ਸਾਰਥਕਤਾ ਦਰਸਾਉਣ ਲਈ 'ਰੋਟੀ ਕਾਠ ਕੀ' ਵਰਣਨ ਕਰਦੇ ਹਨ:

*- ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ॥*
*ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ॥ (ਪੰਨਾ ੧੩੮੧)*
*- ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥ (ਪੰਨਾ ੧੩੭੯)*

ਬਾਬਾ ਜੀ ਕਪਾਹ ਅਤੇ ਤਿਲਾਂ ਬਾਰੇ ਲਿਖਦੇ ਹਨ ਜੋ ਉਨ੍ਹਾਂ ਨਾਲ ਬੀਤੀ ਹੈ ਪਰ ਕਾਗਜ਼, ਮਿੱਟੀ ਦੇ ਭਾਂਡਿਆਂ ਅਤੇ ਕੋਇਲੇ ਦੀ ਕੀ ਦਸ਼ਾ ਹੋਈ ਹੈ, ਉਹ ਧਿਆਨ ਮੰਗਦੀ ਹੈ:

*ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥*
*ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥ (ਪੰਨਾ ੧੩੮੦)*

ਬਾਬਾ ਜੀ ਫ਼ਰਮਾਉਂਦੇ ਹਨ ਕਿ ਜ਼ਿਮੀਂਦਾਰ ਕਿੱਕਰ ਬੀਜ ਕੇ ਬਿਜੌਰ ਦੇਸ਼ ਦੇ ਅੰਗੂਰ ਭਾਲਦਾ ਫਿਰਦਾ ਹੈ:

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥ (ਪੰਨਾ ੧੩੭੯)*

ਹਿੰਗ ਇਕ ਪੌਦੇ ਤੋਂ ਰਸ ਰੂਪ ਵਿਚ ਨਿਕਲਿਆ ਗੰਧਦਾਰ ਪਦਾਰਥ ਹੈ, ਜੋ ਦਾਲ ਸਬਜ਼ੀ ਵਿਚ ਵੀ ਵਰਤਿਆ ਜਾਂਦਾ ਹੈ। ਈਰਾਨ ਅਤੇ ਅਫ਼ਗਾਨਿਸਤਾਨ ਦੀ ਸਦਾ-ਬਹਾਰ ਜੜ੍ਹੀ ਬੂਟੀ ਹੈ। ਬਾਬਾ ਫਰੀਦ ਜੀ ਆਖਦੇ ਹਨ ਜੋ ਕਸਤੂਰੀ ਦੀ ਸੁਗੰਧੀ ਭਜਨ-ਬੰਦਗੀ ਨਾਲ ਪ੍ਰਾਪਤ ਹੋਣੀ ਸੀ ਉਹ ਤਾਂ ਚਲੀ ਗਈ ਹੈ ਪਰ ਹਿੰਗ ਦੀ ਬਦਬੋ ਵਿਚ ਬੇੜ੍ਹੀ ਰਹੀ। ਭਾਵ ਜ਼ਿੰਦਗੀ ਬਣੀ ਤਾਂ ਭਗਤੀ ਲਈ ਸੀ ਪਰ ਅਣਗਹਿਲੀ ਕਰਕੇ ਸੁਹਣਾ ਮੌਕਾ ਖੁੰਝ ਗਿਆ:

*ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ॥ (ਪੰਨਾ ੧੩੭੯)*

ਤਿਲ ਦੇ ਨਿੱਕੇ ਜਿਹੇ ਬੀਜ ਵਿੱਚੋਂ ਤੇਲ ਕੱਢਿਆ ਜਾਂਦਾ ਹੈ। ਸੁਆਸਾਂ ਰੂਪੀ ਤਿਲ ਥੋੜ੍ਹੇ ਹਨ ਪਰ ਜੀਵਨ ਨੂੰ ਵਿਚਾਰ ਨਾਲ ਚਲਾਉਣਾ ਜ਼ਰੂਰੀ ਹੈ। ਜਦ ਉਹ ਮਾਲਕ ਨਿਰਮਲਤਾ ਤੇ ਮਾਸੂਮੀਅਤ 'ਤੇ ਖੁਸ਼ ਹੁੰਦਾ ਹੈ, ਚਤੁਰਾਈਆਂ ਤੇ ਨਖਰਿਆਂ 'ਤੇ ਨਹੀਂ ਰੀਝਦਾ, ਤਾਂ ਮੈਂ ਵੀ ਇਨ੍ਹਾਂ ਗੱਲਾਂ ਉੱਤੇ ਘੱਟ ਮਾਣ ਕਰਾਂ:

*ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥*
*ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ॥ (ਪੰਨਾ ੧੩੭੮)*

ਖਜੂਰ ਬਾਰੇ ਬਾਬਾ ਫਰੀਦ ਜੀ ਸੰਕੇਤ ਕਰਦੇ ਹਨ ਕਿ ਰੱਬ ਦੀਆਂ ਖਜੂਰਾਂ ਪੱਕੀਆਂ ਹਨ ਤੇ ਮਾਖਿਉਂ ਦੀਆਂ ਨਦੀਆਂ ਵਗਦੀਆਂ ਹਨ। ਇਨ੍ਹਾਂ ਬਹਿਸ਼ਤੀ ਚੀਜ਼ਾਂ

**(ਬਾਕੀ ਸਫ਼ਾ ੮੨ 'ਤੇ)**

# ਸ਼ੇਖ਼ ਫ਼ਰੀਦ ਜੀ ਦੀ ਬਾਣੀ ਵਿਚ ਨਾਸ਼ਮਾਨਤਾ

*-ਸ. ਸੀਤਲ ਸਿੰਘ**

ਸ਼ੇਖ਼ ਫ਼ਰੀਦ ਜੀ ਦੀ ਬਾਣੀ ਨੇ ਪੰਜਾਬੀ ਸਮਾਜ, ਪੰਜਾਬੀ ਸਾਹਿਤ ਅਤੇ ਪੰਜਾਬੀ ਸੱਭਿਆਚਾਰ ਉੱਪਰ ਅਮਿੱਟ ਪ੍ਰਭਾਵ ਪਾਇਆ ਹੈ। ਆਪ ਜੀ ਦੀ ਬਾਣੀ ਵਿਚ ਪ੍ਰਮੁੱਖ ਰੂਪ ਵਿਚ ਪਰਮਾਤਮਾ ਨਾਲ ਇਸ਼ਕ, ਜੀਵਾਤਮਾ ਦਾ ਪਰਮਾਤਮਾ ਨਾਲ ਵਿਛੋੜਾ, ਵਿਛੋੜੇ ਦੀ ਤੜਪ, ਮੁਰਸ਼ਦ ਦੀ ਲੋੜ, ਆਪੇ ਦੀ ਪਛਾਣ, ਪਰਮਾਤਮਾ ਨਾਲ ਵਸਲ, ਨਾਸ਼ਮਾਨਤਾ ਅਤੇ ਨੈਤਿਕ ਗੁਣਾਂ 'ਤੇ ਜ਼ੋਰ ਦਿੰਦਿਆਂ ਜੀਵਾਤਮਾ ਨੂੰ ਪਰਮਾਤਮਾ ਦੀ ਭਗਤੀ ਵੱਲ ਪ੍ਰੇਰਿਤ ਕੀਤਾ ਗਿਆ ਹੈ।

ਸ਼ੇਖ਼ ਫ਼ਰੀਦ ਜੀ ਅਨੁਸਾਰ ਪਰਮਾਤਮਾ ਸੱਚ ਹੈ; ਉਹ ਅਮਰ, ਅਵਿਨਾਸ਼ੀ, ਅਗਮ-ਅਗੋਚਰ ਤੇ ਬੇਅੰਤ ਹੈ:

*ਪਰਵਦਗਾਰ ਅਪਾਰ ਅਗਮ ਬੇਅੰਤ ਤੂ॥*
*ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ॥* *(ਪੰਨਾ ੪੮੮)*

ਪਰ ਸੰਸਾਰ ਅਸਥਿਰ ਹੈ, ਨਾਸ਼ਮਾਨ ਹੈ:

*ਝੂਠੀ ਦੁਨੀਆ ਲਗਿ ਨ ਆਪੁ ਵਞਾਈਐ॥* *(ਪੰਨਾ ੪੮੮)*

ਇਸ ਸੰਸਾਰ ਰੂਪੀ ਜੰਗਲ ਦੀ ਕਿਸੇ ਵੀ ਦਿਸ਼ਾ ਵਿਚ ਸਥਿਰਤਾ ਨਹੀਂ, ਬਲਕਿ ਚਾਰੇ ਦਿਸ਼ਾਵਾਂ ਵਿਚ ਸਭ ਕੁਝ ਅਸਥਿਰ ਤੇ ਬਦਲਣਹਾਰ ਹੈ:

*ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥*
*ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥* *(ਪੰਨਾ ੧੩੮੪)*

ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਇਸ ਦੁਨੀਆਂ ਵਿਚ ਕੋਈ ਵੀ ਸਦਾ ਵਾਸਤੇ ਨਹੀਂ ਰਹਿ ਸਕਦਾ। ਸਾਡੇ ਤੋਂ ਪਹਿਲਾਂ ਵੀ ਬੇਅੰਤ ਲੋਕ ਇਸ ਦੁਨੀਆਂ ਤੋਂ ਜਾ ਚੁੱਕੇ ਹਨ ਤੇ ਆਖ਼ਰ ਇਕ ਦਿਨ ਸਾਡੀ ਵੀ ਵਾਰੀ ਆਉਣੀ ਹੈ। ਜੇਕਰ ਕੋਈ ਰਹਿ ਸਕਦਾ ਹੁੰਦਾ ਤਾਂ ਸਾਡੇ ਤੋਂ ਪਹਿਲੋਂ ਆਏ ਲੋਕ ਕਦੇ ਵੀ ਇਸ ਦੁਨੀਆਂ ਨੂੰ ਛੱਡ ਕੇ ਨਾ ਜਾਂਦੇ:

*- ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥*
*ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥* *(ਪੰਨਾ ੪੮੮)*
*- ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ॥*
*ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥* *(ਪੰਨਾ ੧੩੮੧)*

ਪਰਮਾਤਮਾ ਅਤੇ ਜੀਵਾਤਮਾ ਵਿਚ ਕੋਈ ਅੰਤਰ ਨਹੀਂ ਹੈ, ਜੋ ਅੰਤਰ ਦਿੱਸਦਾ ਹੈ, ਉਹ ਮਾਇਆ ਕਾਰਨ ਹੈ। ਮਾਇਆ ਦੀ ਦਲਦਲ ਵਿਚ ਖੱਚਿਤ ਹੋ ਕੇ ਜੀਵ

** ਲੈਕਚਰਾਰ, ਜੇ.ਸੀ. ਡੀ.ਏ.ਵੀ. ਕਾਲਜ, ਦਸੂਹਾ (ਹੁਸ਼ਿਆਰਪੁਰ)।*

ਆਪਣੇ ਮੂਲ ਸੋਮੇ ਪਰਮਾਤਮਾ ਨੂੰ ਵਿਸਾਰ ਦਿੰਦਾ ਹੈ:

*ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥* (ਪੰਨਾ ੧੩੭੯)

ਅਰਥਾਤ ਇਹ ਮਾਇਆਵੀ ਪਦਾਰਥ ਬਾਹਰੋਂ ਮਿੱਠੇ ਲੱਗਦੇ ਹਨ ਪਰ ਅੰਦਰੋਂ ਜ਼ਹਿਰੀਲੇ ਹਨ। ਜੀਵ ਆਪਣੀ ਜ਼ਿੰਦਗੀ ਇਨ੍ਹਾਂ ਦੁਨਿਆਵੀ ਪਦਾਰਥਾਂ (ਕੋਠੇ, ਮਹਿਲ, ਮਾੜੀਆਂ, ਧਨ, ਦੌਲਤਾਂ ਆਦਿ) ਨੂੰ ਇਕੱਠਾ ਕਰਨ 'ਤੇ ਲਾ ਦਿੰਦਾ ਹੈ ਪਰ ਉਹ ਭੁੱਲ ਜਾਂਦਾ ਹੈ ਕਿ ਇਹ ਦੁਨਿਆਵੀ ਪਦਾਰਥ ਨਾਸ਼ਮਾਨ ਹਨ:

*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥* (ਪੰਨਾ ੭੯੪)

ਇਸ ਲਈ ਇਨ੍ਹਾਂ ਪਦਾਰਥਾਂ ਦਾ ਮਾਣ/ਹੰਕਾਰ ਨਹੀਂ ਕਰਨਾ ਚਾਹੀਦਾ:

- *ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ॥*
  *ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ॥* (ਪੰਨਾ ੧੩੮੦)
- *ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥*
  *ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥* (ਉਹੀ)

ਬਾਬਾ ਫ਼ਰੀਦ ਜੀ ਅਨੁਸਾਰ ਜਿੱਥੇ ਇਹ ਦੁਨਿਆਵੀ ਪਦਾਰਥ ਨਾਸ਼ਮਾਨ ਹਨ, ਉਥੇ ਮਨੁੱਖਾ ਸਰੀਰ ਵੀ ਨਾਸ਼ਮਾਨ ਹੈ। ਇਸ ਸਰੀਰ ਨੇ ਵੀ ਇਕ ਦਿਨ ਮਿੱਟੀ ਦੀ ਢੇਰੀ ਹੋ ਜਾਣਾ ਹੈ :

*ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥* (ਪੰਨਾ ੪੮੮)

ਜੀਵ ਦੀ ਜ਼ਿੰਦਗੀ ਉਸ ਦਰਿਆ ਦੇ ਕੰਢੇ ਖੜ੍ਹੇ ਰੁੱਖ ਵਾਂਗ ਹੈ, ਜਿਸ ਦਾ ਕੋਈ ਭਰਵਾਸਾ ਨਹੀਂ ਕਿ ਕਦੋਂ ਰੁੜ੍ਹ ਜਾਵੇ। ਮੌਤ ਅਟੱਲ ਹੈ, ਇਥੋਂ ਤਕ ਕਿ ਮੌਤ ਦੀ ਘੜੀ ਵੀ ਨਿਸ਼ਚਿਤ ਹੈ:

*ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥* (ਪੰਨਾ ੧੩੭੭)

ਜੋ ਜੀਵ ਪੈਦਾ ਹੋਇਆ ਹੈ ਉਹ ਜ਼ਰੂਰ ਖ਼ਤਮ ਹੋਵੇਗਾ, ਮੌਤ ਤੋਂ ਬਚ ਨਹੀਂ ਸਕਦਾ:

- *ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥*
  *ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥* (ਪੰਨਾ ੧੩੮੦)
- *ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥*
  *ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ॥* (ਪੰਨਾ ੧੩੮੨)
- *ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥* (ਪੰਨਾ ੧੩੭੮)

ਅਰਥਾਤ ਆਪ ਫ਼ਰਮਾਉਂਦੇ ਹਨ ਕਿ ਸਵਾਸਾਂ ਰੂਪੀ ਤਿਲ ਥੋੜ੍ਹੇ ਹਨ। ਇਸ ਕਰਕੇ ਇਨ੍ਹਾਂ ਦੀ ਵਰਤੋਂ ਸੰਜਮਤਾ ਭਰਪੂਰ ਤੇ ਸਦਉਪਯੋਗ ਨਾਲ ਕਰਨੀ ਚਾਹੀਦੀ ਹੈ ਕਿਉਂਕਿ ਪਰਮਾਤਮਾ ਦੇ ਬੁਲਾਵੇ 'ਤੇ ਜੀਵਾਤਮਾ ਰੂਪੀ 'ਹੰਸ' ਨੇ ਉਡਾਰੀ ਮਾਰ ਜਾਣੀ ਹੈ:

*ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥* (ਪੰਨਾ ੧੩੮੩)

ਫਿਰ ਇਸ ਸਰੀਰ ਨੇ ਮਿੱਟੀ ਦੀ ਢੇਰੀ ਬਣ ਕੇ ਰਹਿ ਜਾਣਾ ਹੈ:

*ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥*
*ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥* *(ਪੰਨਾ ੭੯੪)*

ਸ਼ੇਖ਼ ਫ਼ਰੀਦ ਜੀ ਅਨੁਸਾਰ ਜੇਕਰ ਗੋਦੜੀ ਫਟ ਜਾਵੇ ਤਾਂ ਉਸ ਨੂੰ ਟਾਂਕੇ ਲਾਏ ਜਾ ਸਕਦੇ ਹਨ ਪਰ ਜੇਕਰ ਜੀਵਨ ਰੂਪੀ ਗੋਦੜੀ ਇਕ ਵਾਰ ਫਟ ਗਈ ਤਾਂ ਦੁਬਾਰਾ ਸੀਤੀ ਨਹੀਂ ਜਾਣੀ। ਮੌਤ ਅੱਗੇ ਕਿਸੇ ਦਾ ਕੋਈ ਜ਼ੋਰ ਨਹੀਂ, ਇਸ ਤੋਂ ਗੁਰੂ, ਪੀਰ, ਪੈਗ਼ੰਬਰ ਤੇ ਰਿਸ਼ੀ-ਮੁਨੀ ਕੋਈ ਵੀ ਬਚ ਨਹੀਂ ਸਕਿਆ:

*ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥*
*ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥* *(ਪੰਨਾ ੧੩੮੦)*

ਬਾਬਾ ਫ਼ਰੀਦ ਜੀ ਫ਼ਰਮਾਉਂਦੇ ਹਨ ਕਿ ਜੀਵ ਸਰੀਰਕ ਸੁੰਦਰਤਾ, ਹੁਸਨ ਤੇ ਜਵਾਨੀ ਉੱਪਰ ਬੜਾ ਮਾਣ ਕਰਦਾ ਹੈ ਪਰ ਇਹ ਸਰੀਰਕ ਸੁੰਦਰਤਾ, ਹੁਸਨ ਤੇ ਜਵਾਨੀ ਸਭ ਅਸਥਿਰ ਹਨ, ਨਾਸ਼ਮਾਨ ਹਨ। ਸਰੀਰਕ ਸੁਖਾਂ ਲਈ ਜੀਵ ਤਰ੍ਹਾਂ-ਤਰ੍ਹਾਂ ਦੇ ਐਸ਼ੋ-ਅਰਾਮ ਦੇ ਪਦਾਰਥ ਇਕੱਠੇ ਕਰਦਾ ਹੈ। ਸਰੀਰਕ ਸੁੰਦਰਤਾ ਲਈ ਤਰ੍ਹਾਂ-ਤਰ੍ਹਾਂ ਦੇ ਹਾਰ-ਸ਼ਿੰਗਾਰ ਕਰਦਾ ਹੈ। ਉਹ ਇਨ੍ਹਾਂ ਹਕੀਕਤਾਂ ਨੂੰ ਜਾਣ-ਬੁੱਝ ਕੇ ਵਿਸਾਰਦਾ ਹੈ:

– *ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥*
*ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥* *(ਪੰਨਾ ੧੩੭੯)*
– *ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥*
*ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥* *(ਪੰਨਾ ੧੩੮੧)*
– *ਫਰੀਦਾ ਜਿਨ੍ਹ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥*
*ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥* *(ਪੰਨਾ ੧੩੭੮)*

ਇਸ ਤਰ੍ਹਾਂ ਬਾਬਾ ਫ਼ਰੀਦ ਜੀ ਨੇ ਇਸ ਗੱਲ ’ਤੇ ਬਲ ਦਿੱਤਾ ਹੈ ਕਿ ਸੰਸਾਰ ਨਾਸ਼ਮਾਨ ਹੈ, ਅਸਥਿਰ ਹੈ। ਇਸ ਸੰਸਾਰ ਦੇ ਪਦਾਰਥ ਵੀ ਨਾਸ਼ਮਾਨ ਹਨ। ਡਾ. ਕਰਤਾਰ ਸਿੰਘ ਅਨੁਸਾਰ:

> ਆਪ (ਬਾਬਾ ਫ਼ਰੀਦ ਜੀ) ਨੇ ਇਸ ਜੀਵਨ ਦੀ ਨਾਸ਼ਮਾਨਤਾ ਵੱਲ ਮਨੁੱਖ ਦਾ ਧਿਆਨ ਦਿਵਾ ਕੇ ਉਸ ਨੂੰ ਪ੍ਰਭੂ-ਪ੍ਰੇਮ ਵੱਲ ਮੁੜਨ ਦੀ ਪ੍ਰੇਰਨਾ ਦਿੱਤੀ ਹੈ। “ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥ ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥” ਵਰਗੇ ਸਲੋਕਾਂ ਨੂੰ ਪੜ੍ਹ ਕੇ ਇਸ ਸੰਸਾਰ ਦੀ ਥੋੜ੍ਹ-ਚਿਰੀ ਖੇਡ ਦਾ ਗਿਆਨ ਹੁੰਦਾ ਹੈ। ਮਾਇਆ ਵਿਚ ਸਰਪਟ ਦੌੜਦੇ ਮਨੁੱਖੀ ਮਨ ਉੱਤੇ ਇਕ ਚਾਬਕ ਵੱਜਦੀ ਹੈ। ਮਨੁੱਖ ਮੁੜ ਚੇਤੰਨ ਹੋ ਜਾਂਦਾ ਹੈ ਤੇ ਆਪਣੇ ਫ਼ਰਜ਼ ਨੂੰ ਪਛਾਣਨ ਲੱਗਦਾ ਹੈ। ਉਸ ਨੂੰ ਆਪਣੀ ਸ਼ਕਤੀ ਦਾ ਅਹਿਸਾਸ ਹੁੰਦਾ ਹੈ। ਝੂਠੀ ਦੁਨੀਆਂ ਦਾ ਝੂਠਾ ਮਾਣ ਤਿਆਗ ਕੇ ਉਹ ਸੱਚੇ ਮਾਰਗ ’ਤੇ ਤੁਰਨ ਲੱਗਦਾ ਹੈ।

> ਇਸ ਤਰ੍ਹਾਂ ਫ਼ਰੀਦ-ਬਾਣੀ ਦਾ ਪਾਠਕ ਇਹ ਮਹਿਸੂਸ ਕਰਦਾ ਹੈ ਕਿ ਸੰਸਾਰਿਕ ਪਦਾਰਥਾਂ ਦੀਆਂ ਪ੍ਰਾਪਤੀਆਂ ਕੋਈ ਅਰਥ ਨਹੀਂ ਰੱਖਦੀਆਂ, ਇਨ੍ਹਾਂ ਦਾ ਮਾਣ ਝੂਠਾ ਹੈ।
>
> (ਪੰਜਾਬੀ ਸੂਫ਼ੀ ਕਾਵਿ ਵਿਸ਼ੇਸ਼ ਅੰਕ, ਖੋਜ ਦਰਪਣ, ਜੁਲਾਈ ੧੯੯੮, ਸਫ਼ਾ ੧੧੪-੧੫)

ਡਾ. ਦੀਵਾਨ ਸਿੰਘ ਅਨੁਸਾਰ :

> ਬਾਬਾ ਫ਼ਰੀਦ ਜੀ ਦੇ ਮਨ ਵਿਚ ਇਸ ਸੰਸਾਰ ਦੀ ਅਸਥਿਰਤਾ ਅਤੇ ਨਾਸ਼ਮਾਨਤਾ ਬਾਰੇ ਰਤਾ ਜਿੰਨਾ ਵੀ ਭੁਲੇਖਾ ਨਹੀਂ ਹੈ। ਇਹ ਸੰਸਾਰ ਛਿਨਭੰਗਰ ਹੈ। ਹਰ ਘੜੀ ਆਯੂ ਘਟ ਰਹੀ ਹੈ। ਇਸ ਦੁਨੀਆਂ ਵਿਚ ਸਦਾ ਵਾਸਤੇ ਕੋਈ ਨਹੀਂ ਰਿਹਾ। ਜਿਸ ਥਾਂ ਉੱਤੇ ਅੱਜ ਅਸੀਂ ਬੈਠੇ ਹਾਂ, ਇਸ ਥਾਂ ਉੱਤੇ ਸਾਡੇ ਤੋਂ ਪਹਿਲਾਂ ਅਨੇਕਾਂ ਹੀ ਲੋਕ ਬੈਠ ਕੇ ਅਗਲੀ ਦੁਨੀਆਂ ਵਿਚ ਜਾ ਚੁੱਕੇ ਹਨ। ਬਾਬਾ ਫ਼ਰੀਦ ਜੀ ਨੇ ਦੁਨੀਆਂ ਦੀ ਇਸ ਅਸਥਿਰਤਾ ਦੀ ਆਪਣੀ ਬਾਣੀ ਵਿਚ ਵਾਰ-ਵਾਰ ਚਿਤਾਵਨੀ ਦਿੱਤੀ ਹੈ। (ਫ਼ਰੀਦ ਦਰਸ਼ਨ, ਸਫ਼ਾ ੫੦)

ਉਪਰੋਕਤ ਸਮੁੱਚੀ ਚਰਚਾ ਤੋਂ ਬਾਅਦ ਨਿਰਸੰਦੇਹ ਕਿਹਾ ਜਾ ਸਕਦਾ ਹੈ ਕਿ ਬਾਬਾ ਫ਼ਰੀਦ ਜੀ ਨੇ ਬਾਣੀ ਵਿਚ ਜੀਵ ਦੀ ਨਾਸ਼ਮਾਨਤਾ ਅਤੇ ਸੰਸਾਰ ਤੇ ਸੰਸਾਰਿਕ ਪਦਾਰਥਾਂ ਦੀ ਨਾਸ਼ਮਾਨਤਾ ਦਾ ਵਿਸਤ੍ਰਿਤ ਵਰਣਨ ਕੀਤਾ ਹੈ। ਅਸਲ ਵਿਚ ਆਪ ਜੀ ਨੇ ਨਾਸ਼ਮਾਨਤਾ ਰਾਹੀਂ ਜੀਵਾਤਮਾ ਨੂੰ ਪਰਮਾਤਮਾ ਨਾਲ ਜੋੜਨ ਦੀ ਪ੍ਰੇਰਨਾ ਦਿੱਤੀ ਹੈ ਕਿਉਂਕਿ ਪਰਮਾਤਮਾ ਹੀ ਸਦੀਵੀ ਹੈ। ਜੋ ਜੀਵਾਤਮਾ ਪਰਮਾਤਮਾ ਨਾਲ ਸੱਚੇ ਦਿਲੋਂ ਪਿਆਰ ਕਰਦੀ ਹੈ, ਉਹ ਪਰਮਾਤਮਾ ਨਾਲ ਅਭੇਦ ਹੋ ਜਾਂਦੀ ਹੈ: "ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥" ਇਸ ਲਈ "ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥" ਅਰਥਾਤ ਇਹੋ ਜਿਹੇ ਕਰਮ ਨਾ ਕਰ ਜਿਹੜੇ ਅੰਤਿਮ ਸਮੇਂ ਸਹਾਈ ਨਾ ਹੋ ਸਕਣ। ਇਸ ਦੇ ਉਲਟ ਉਨ੍ਹਾਂ ਗੁਣਾਂ ਜਿਵੇਂ ਪ੍ਰੇਮ, ਸਬਰ, ਸੰਤੋਖ, ਦਇਆ, ਨਿਮਰਤਾ, ਸਹਿਣਸ਼ੀਲਤਾ, ਖਿਮਾ ਅਤੇ ਪਰਉਪਕਾਰ ਆਦਿ ਨੂੰ ਹੀ ਧਾਰਨ ਕਰ ਜਿਨ੍ਹਾਂ ਦੁਆਰਾ ਪਰਮਾਤਮਾ ਨਾਲ ਮੇਲ ਹੋ ਸਕੇ। ■

## ਜੇਠ ਮਹੀਨੇ ਦੇ ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

| | | |
|---|---|---|
| * ਛੋਟਾ ਘੱਲੂਘਾਰਾ | ੩ ਜੇਠ | 17 ਮਈ |
| * ਮਹਾਤਮਾ ਬੁੱਧ ਜਯੰਤੀ | ੫ ਜੇਠ | 19 ਮਈ |
| * ਪ੍ਰਕਾਸ਼ ਸ੍ਰੀ ਗੁਰੂ ਅਮਰਦਾਸ ਜੀ | ੯ ਜੇਠ | 23 ਮਈ |
| * ਵਿਸ਼ਵ ਤੰਬਾਕੂ ਵਿਰੋਧੀ ਦਿਵਸ | ੧੭ ਜੇਠ | 31 ਮਈ |
| * ਸ੍ਰੀ ਅਕਾਲ ਤਖਤ ਸਾਹਿਬ 'ਤੇ ਹਮਲਾ (੧੯੮੪) | ੨੧ ਜੇਠ | 4 ਜੂਨ |
| * ਸ਼ਹੀਦੀ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ | ੨੩ ਜੇਠ | 6 ਜੂਨ |
| * ਗੁਰਗੱਦੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | ੨੮ ਜੇਠ | 11 ਜੂਨ |

# ਭਗਤ ਰਵਿਦਾਸ ਜੀ

*-ਬੀਬੀ ਮਨਜੀਤ ਕੌਰ ਲੱਖਪੁਰ**

ਭਗਤ ਰਵਿਦਾਸ ਜੀ ਅਕਾਲ ਪੁਰਖ ਦੇ ਪਰਮ ਭਗਤ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਜੀ ਦੁਆਰਾ ਰਚਿਤ ਬਾਣੀ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੪੫ 'ਤੇ ਅਕਾਲ ਪੁਰਖ ਦੀ ਰਚੀ ਨਗਰੀ ਬੇਗਮ ਪੁਰੇ ਦੀ ਅਨੰਦਮਈ ਅਲੌਕਿਕਤਾ ਅਤੇ ਨੂਰੀ ਪ੍ਰਕਾਸ਼ ਦਾ ਬਹੁਤ ਸੁੰਦਰਮਈ ਵਰਣਨ ਮਿਲਦਾ ਹੈ।

੧੪ਵੀਂ ਸਦੀ ਵਿਚ ਭਗਤ ਰਵਿਦਾਸ ਜੀ ਦੁਆਰਾ ਉਚਾਰੀ ਗਈ ਪਵਿੱਤਰ ਬਾਣੀ ਸਾਕਾਰ ਰੂਪ ਵਿਚ ਵਿਦਮਾਨ ਹੋਈ। ਭਗਤ ਜੀ ਦੁਆਰਾ ਰਚਿਤ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੧੬ ਰਾਗਾਂ ਵਿਚ ਦਰਜ ਹੈ, ਜਿਨ੍ਹਾਂ ਵਿੱਚੋਂ ਪ੍ਰਮੁੱਖ ਰਾਗ ਸਿਰੀਰਾਗੁ, ਗਉੜੀ ਗੁਆਰੇਰੀ, ਗਉੜੀ ਬੈਰਾਗਣਿ, ਗਉੜੀ ਪੂਰਬੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਸੂਹੀ, ਰਾਮਕਲੀ, ਮਾਰੂ, ਮਲਾਰ, ਜੈਤਸਰੀ ਹਨ। ਆਪ ਜੀ ਦੁਆਰਾ ਰਚਿਤ ੪੦ ਸ਼ਬਦਾਂ ਵਿੱਚੋਂ ਪਰਮਾਤਮਾ ਦੇ ਮਿਲਾਪ ਰੂਪੀ ਡੂੰਘੀ ਸਾਂਝ ਦੇ ਦਰਸ਼ਨ ਕੀਤੇ ਜਾ ਸਕਦੇ ਹਨ, ਜਿਨ੍ਹਾਂ ਵਿੱਚੋਂ ਆਪ ਜੀ ਅਕਾਲ ਪੁਰਖ ਨਾਲ ਅਭੇਦਤਾ ਦਾ ਵਰਣਨ ਕਰਦੇ ਹਨ:

- *ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥* *(ਪੰਨਾ ੬੯੪)*
- *ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
  *ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥* *(ਪੰਨਾ ੬੫੯)*
- *ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥* *(ਪੰਨਾ ੯੩)*
- *ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥* *(ਪੰਨਾ ੬੫੭)*

ਭਗਤ ਰਵਿਦਾਸ ਜੀ ਦਾ ਜਨਮ ੧੪੩੩ ਬਿਕ੍ਰਮੀ ਮੁਤਾਬਿਕ ੧੩੭੭ ਈ. ਵਿਚ ਮਾਤਾ ਕੌਸ ਦੇਵੀ ਜੀ ਦੀ ਕੁੱਖੋਂ ਪਿਤਾ ਸ੍ਰੀ ਸੰਤੋਖ ਦਾਸ ਜੀ ਦੇ ਘਰ ਕਾਂਸੀ ਵਿਖੇ ਹੋਇਆ। ਹਿੰਦੀ ਸਾਹਿਤ ਨਾਲ ਸੰਬੰਧਿਤ ਸ੍ਰੋਤਾਂ ਵਿਚ ਆਪ ਜੀ ਦੇ ਪਿਤਾ ਜੀ ਦਾ ਨਾਮ ਸ੍ਰੀ ਰਘੂ ਜੀ ਅਤੇ ਮਾਤਾ ਜੀ ਦਾ ਨਾਮ ਮਾਤਾ ਸੁਬਿਨੀਆ ਜੀ ਲਿਖਿਆ ਮਿਲਦਾ ਹੈ। ਅਕਾਲ ਪੁਰਖ ਦੇ ਇਹ ਪਰਮ ਭਗਤ ਪ੍ਰੇਮਾ-ਭਗਤੀ ਅਤੇ ਸੰਤੋਖ ਦੇ ਅਖੁੱਟ ਧਨ ਨਾਲ ਮਾਲਾ-ਮਾਲ ਸਨ, ਕਿਉਂਕਿ ਸਤ ਤੇ ਸੰਤੋਖ ਆਦਿ ਜਿਹੇ ਗੁਣ ਸੰਤਾਂ, ਭਗਤਾਂ ਅਤੇ ਮਹਾਂਪੁਰਸ਼ਾਂ ਦੀ ਵਿਰਾਸਤ ਹਨ।

ਆਪ ਜੀ ਤਿਆਗੀ, ਕੋਮਲ ਚਿਤ ਦੇ ਮਾਲਕ ਸਨ। ਆਪ ਜੀ ਭਗਤ ਰਾਮਾਨੰਦ ਜੀ ਦੇ ਚੇਲੇ ਅਤੇ ਭਗਤ ਕਬੀਰ ਜੀ ਦੇ ਸਮਕਾਲੀ ਸਨ। ਭਗਤ ਬਿਰਤੀ ਦੇ ਹੋਣ ਕਰਕੇ ਆਪ ਜੀ ਨੇ ਸਾਰੀ ਲੋਕਾਈ ਵਿਚ ਸਮਾਨਤਾ ਦੀ ਜੋਤ ਜਗਾਉਣ ਅਤੇ

---

*ਪਿੰਡ ਤੇ ਡਾਕ: ਲੱਖਪੁਰ, ਤਹਿ. ਫਗਵਾੜਾ, ਜ਼ਿਲ੍ਹਾ ਕਪੂਰਥਲਾ।

ਅਖੌਤੀ ਨੀਚੇ ਵਰਗ ਦੇ ਲੋਕਾਂ ਵਿੱਚੋਂ ਸ਼ਰਮਸਾਰੀ ਦੀ ਭਾਵਨਾ ਦੂਰ ਕਰਨ ਲਈ ਖੁਦ ਨੂੰ ਤਥਾ-ਕਥਿਤ ਨੀਵੀਂ ਜਾਤ ਦਾ ਹੋਣ ਕਰਕੇ ਗੁਰਬਾਣੀ ਵਿਚ ਥਾਂ-ਥਾਂ 'ਤੇ ਆਪਣਾ ਪਰੀਚੈ ਦਿੱਤਾ:

*ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥*
*ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥* *(ਪੰਨਾ ੬੫੯)*

ਜਦੋਂ ਕੁਝ ਜਾਤ-ਅਭਿਮਾਨੀ ਬ੍ਰਾਹਮਣਾਂ ਨੇ ਸ਼ੰਕਾ ਕਰ ਕੇ ਅਤੇ ਭਗਤ ਰਵਿਦਾਸ ਜੀ ਨੂੰ ਅਖੌਤੀ ਛੋਟੀ ਜਾਤ ਦਾ ਸਮਝ ਕੇ ਉਨ੍ਹਾਂ ਨਾਲ ਇਕ ਪੰਗਤ ਵਿਚ ਬੈਠ ਕੇ ਪ੍ਰਸ਼ਾਦ ਛਕਣ ਤੋਂ ਸੰਕੋਚ ਕੀਤਾ ਤਾਂ ਭਗਤ ਜੀ ਨੇ ਇਹ ਪਵਿੱਤਰ ਸ਼ਬਦ ਉਚਾਰਨ ਕਰ ਕੇ ਉਨ੍ਹਾਂ ਨੂੰ ਸੋਝੀ ਦਿੱਤੀ:

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ਰਹਾਉ॥*
*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥*
*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥੧॥*
*(ਪੰਨਾ ੧੨੯੩)*

ਆਪ ਜੀ ਦੁਆਰਾ ਇਸ ਉਚਾਰੇ ਹੋਏ ਸ਼ਬਦ ਤੋਂ ਅਖੌਤੀ ਉੱਚ ਜਾਤ ਦੇ ਅਭਿਮਾਨੀਆਂ ਨੂੰ ਇਹ ਸਬਕ ਸਿਖਾਇਆ ਕਿ ਜਿਸ ਅਕਾਲ ਪੁਰਖ ਦੀ ਜੋਤ ਦਾ ਪ੍ਰਕਾਸ਼ ਇਕ ਅਖੌਤੀ ਚਮਾਰ ਜਾਤ ਅੰਦਰ ਹੈ, ਉਹੀ ਜੋਤ ਹਰੇਕ ਵਰਗ ਅਤੇ ਜਾਤ ਦੀ ਆਤਮਿਕ ਦ੍ਰਿਸ਼ਟੀ ਵਿਚ ਪ੍ਰਕਾਸ਼ਮਾਨ ਹੈ।

ਪ੍ਰੇਮ, ਭਗਤੀ ਅਤੇ ਸੇਵਾ ਦੀ ਮੂਰਤ ਭਗਤ ਰਵਿਦਾਸ ਜੀ ਦੇ ਗੁਣਾਂ ਦੀ ਖੁਸ਼ਬੋਈ ਦੂਰ-ਦੂਰ ਤਕ ਫੈਲ ਗਈ। ਜਿੱਥੇ ਆਪ ਜੀ ਦਇਆ ਅਤੇ ਨਿਮਰਤਾ ਦੀ ਮੂਰਤ ਸਨ, ਉਥੇ ਨਾਲ ਦੀ ਨਾਲ ਆਪ ਤਿਆਗ ਦੀ ਵੀ ਬਹੁਤ ਵੱਡੀ ਉਦਾਹਰਣ ਸਨ। ਭਾਵੇਂ ਆਪ ਜੀ ਦੇ ਪਿਤਾ ਜੀ ਪਾਸ ਬਹੁਤ ਸਾਰੀ ਦੌਲਤ ਸੀ, ਪਰ ਭਗਤ ਰਵਿਦਾਸ ਜੀ ਹਰ ਇਕ ਚੀਜ਼ ਜੋ ਉਨ੍ਹਾਂ ਕੋਲ ਹੁੰਦੀ ਸਾਧਾਂ-ਸੰਤਾਂ ਦੀ ਭੇਟਾ ਕਰ ਆਉਂਦੇ। ਨਿਰਾਸ਼ਤਾ ਵੱਸ ਮਾਤਾ-ਪਿਤਾ ਨੇ ਆਪ ਜੀ ਦੀ ਸ਼ਾਦੀ ਕਰਨ ਤੋਂ ਬਾਅਦ ਆਪ ਜੀ ਨੂੰ ਅਲੱਗ ਕਰ ਦਿੱਤਾ। ਆਪ ਜੀ ਨੇ ਸ਼ਾਂਤ-ਚਿਤ, ਵਾਹਿਗੁਰੂ ਦੀ ਰਜ਼ਾ ਵਿਚ ਰਹਿ ਕੇ, ਕੱਖਾਂ ਦੀ ਕੁੱਲੀ ਵਿਚ ਰਹਿ ਕੇ ਮਿਹਨਤ ਦੀ ਕਮਾਈ ਨਾਲ ਆਪਣਾ ਗੁਜ਼ਾਰਾ ਕੀਤਾ।

ਇਕ ਵਾਰੀ ਇਕ ਸੱਜਣ ਆਪ ਜੀ ਪਾਸ ਇਸ ਸੋਚ ਨਾਲ ਪਾਰਸ ਛੱਡ ਗਿਆ ਕਿ ਆਪ ਜੀ ਇਸ ਦੀ ਵਰਤੋਂ ਕਰ ਕੇ ਆਪਣੀ ਗ਼ਰੀਬੀ ਤੋਂ ਛੁਟਕਾਰਾ ਪਾ ਲੈਣਗੇ, ਪਰ ਜਦੋਂ ਉਹ ਸੱਜਣ ਕਾਫ਼ੀ ਸਮੇਂ ਬਾਅਦ ਵਾਪਸ ਪਰਤਿਆ, ਤਾਂ ਉਸ ਨੇ ਭਗਤ ਰਵਿਦਾਸ ਜੀ ਦੀ ਹਾਲਤ ਪਹਿਲੇ ਦੀ ਤਰ੍ਹਾਂ ਹੀ ਦੇਖ ਕੇ ਇਹ ਚੇਤੇ ਕਰਾਉਣ ਦੇ ਮਨੋਰਥ ਨਾਲ ਪਾਰਸ ਆਪ ਜੀ ਕੋਲੋਂ ਮੰਗਿਆ (ਉਸ ਨੇ ਸੋਚਿਆ ਸ਼ਾਇਦ ਭਗਤ ਜੀ ਨੂੰ ਪਾਰਸ ਵਰਤਣ ਦਾ ਚੇਤਾ ਨਹੀਂ ਰਿਹਾ) ਤਾਂ ਭਗਤ ਜੀ ਨੇ ਉੱਤਰ ਦਿੱਤਾ ਕਿ, 'ਜਿੱਥੇ ਆਪ ਜੀ ਰੱਖ ਗਏ ਹੋ, ਉਥੋਂ ਹੀ ਚੁੱਕ ਲਵੋ' ਅਤੇ ਪਾਰਸ ਦੇ ਮਾਲਕ ਦੀ ਸ਼ੰਕਾ

ਦੂਰ ਕਰਨ ਲਈ ਆਪ ਜੀ ਨੇ ਕਿਹਾ ਮਨੁੱਖ ਦਾ ਕੰਮ ਹੈ, ਕਿਰਤ ਕਰ ਕੇ ਆਪਣਾ ਪੇਟ ਭਰਨਾ ਹੈ ਅਤੇ ਜੇਕਰ ਦੌਲਤ ਇਕੱਠੀ ਕਰਨੀ ਹੈ ਤਾਂ ਪਰਮਾਤਮਾ ਦੇ ਨਾਮ ਦੀ ਇਕੱਠੀ ਕਰਨੀ ਚਾਹੀਦੀ ਹੈ ਨਾ ਕਿ ਸੋਨੇ-ਚਾਂਦੀ ਦੀ। ਆਪ ਨੇ ਫੁਰਮਾਇਆ:

*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥ (ਪੰਨਾ ੬੯੪)*

ਆਪ ਜੀ ਦੀ ਬਾਣੀ ਵਿਚ ਪ੍ਰੇਮਾ-ਭਗਤੀ ਦੇ ਨਾਲ-ਨਾਲ ਵੈਰਾਗ ਵੀ ਮਿਲਦਾ ਹੈ, ਮਨੁੱਖ ਦੀ ਅਸਲੀਅਤ ਕੀ ਹੈ ਇਸ ਨੂੰ ਭਗਤ ਰਵਿਦਾਸ ਜੀ ਇਸ ਤਰ੍ਹਾਂ ਬਿਆਨ ਕਰਦੇ ਹਨ:

*ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥*
*ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥ (ਪੰਨਾ ੬੫੯)*

ਇਸ ਤਰ੍ਹਾਂ ਭਗਤ ਜੀ ਨੇ ਊਚ-ਨੀਚ ਦੇ ਬੰਧਨਾਂ ਨੂੰ ਤੋੜਿਆ ਅਤੇ ਅਕਾਲ ਪੁਰਖ ਦੀ ਹਸਤੀ ਨਾਲ ਇੱਕਮਿਕ ਹੋ ਕੇ ਉਸ ਦੀ ਰਜ਼ਾ ਵਿਚ ਰਹਿਣ ਦਾ ਸੰਦੇਸ਼ ਦਿੱਤਾ। ਆਪ ਜੀ ਨੇ ਆਪਣੇ ਪਵਿੱਤਰ ਜੀਵਨ ਅਤੇ ਪ੍ਰੇਮਾ-ਭਗਤੀ ਨਾਲ ਅਨੇਕਾਂ ਜੀਵਾਂ ਦਾ ਪਾਰ-ਉਤਾਰਾ ਕੀਤਾ। ਅੰਤ ਆਪ ਜੀ ੧੫੧ ਸਾਲ ਦੀ ਉਮਰ ਬਿਤਾ ਕੇ ੧੫੨੯ ਈ. ਵਿਚ ਚਿਤੌੜ ਵਿਖੇ ਰੱਬੀ ਜੋਤ ਵਿਚ ਸਮਾ ਗਏ, ਜਿੱਥੇ ਉਨ੍ਹਾਂ ਦੀ ਯਾਦਗਾਰ ਰੂਪ ਧਰਮ-ਅਸਥਾਨ ਅੱਜ ਵੀ ਕਾਇਮ ਹੈ। ■

---

**ਬਾਬਾ ਫਰੀਦ ਜੀ ...ਬਨਸਪਤੀ ਪਰਿਪੇਖ** *(ਸਫ਼ਾ ੭੫ ਦਾ ਬਾਕੀ ਹਿੱਸਾ)*

ਦਾ ਸਵਾਦ ਇਥੇ ਹੀ ਸਾਧ-ਸੰਗਤ ਵਿਚ ਪ੍ਰਾਪਤ ਹੋ ਸਕਦਾ ਹੈ। ਛੇਤੀ ਕਰੋ, ਉਮਰ ਲੰਘ ਰਹੀ ਹੈ:

*ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ॥*
*ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ॥ (ਪੰਨਾ ੧੩੮੨)*

ਮਜੀਠੈ ਰੰਗ ਦਾ ਵਰਣਨ ਵੀ ਭਗਤ ਫਰੀਦ ਜੀ ਦੀ ਬਾਣੀ ਵਿਚ ਅੰਕਿਤ ਹੈ। ਇਕ ਵੇਲ ਦੀ ਡੰਡੀ ਵਿਚ ਪੱਕਾ ਲਾਲ ਰੰਗ ਹੁੰਦਾ ਹੈ। ਇਸ ਦੀਆਂ ਜੜ੍ਹਾਂ ਉਬਾਲ ਕੇ ਰੰਗ ਚੰਗਾ ਗੂੜ੍ਹਾ ਹੁੰਦਾ ਹੈ। ਇਹ ਇਕ ਸਦਾਬਹਾਰ ਵੇਲ ਹੈ, ਜਿਸ ਦਾ ਮੁੱਢ ਏਸ਼ੀਆ ਅਤੇ ਯੂਰਪ ਹੈ। ਬਾਬਾ ਜੀ ਨੇ ਇਸੇ ਤਰ੍ਹਾਂ 'ਦਭੁ' (ਘਾਹ ਦੀ ਇਕ ਕਿਸਮ) ਸਬਜ਼ੀ ਦੀਆਂ ਕੂਲੀਆਂ 'ਗੰਦਲਾਂ'ਅਤੇ 'ਜੰਗਲ' ਦਾ ਵਰਣਨ ਵੀ ਕੀਤਾ ਹੈ:

*- ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ॥ (ਪੰਨਾ ੧੩੭੯)*
*- ਫਰੀਦਾ ਥੀਉ ਪਵਾਹੀ ਦਭੁ॥ (ਪੰਨਾ ੧੩੭੮)*
*- ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥ (ਪੰਨਾ ੧੩੭੯)*

ਬਾਬਾ ਫਰੀਦ ਜੀ ਫ਼ਰਮਾਉਂਦੇ ਹਨ, ਓਹ ਗਾਫ਼ਲ ਪ੍ਰਾਣੀ! ਤੂੰ ਵਣ-ਵਣ ਅੰਦਰ ਦਰਖ਼ਤਾਂ ਦੇ ਕੰਡੇ ਕਿਉਂ ਤੋੜਦਾ ਫਿਰਦਾ ਹੈਂ? ਰੱਬ ਤਾਂ ਤੇਰੇ ਦਿਲ ਦੇ ਅੰਦਰ ਵੱਸਦਾ ਹੈ:

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥ (ਪੰਨਾ ੧੩੭੮)* ■

# ਭਗਤ ਰਵਿਦਾਸ ਜੀ : ਜੀਵਨ ਤੇ ਬਾਣੀ

*-ਡਾ. ਗੁਰਵਿੰਦਰ ਕੌਰ**

ਭਗਤ ਰਵਿਦਾਸ ਜੀ ਮੱਧਕਾਲੀਨ ਭਾਰਤ ਦੀ ਮਹਾਨ ਅਧਿਆਤਮਿਕ ਸ਼ਖ਼ਸੀਅਤ ਹੋਏ ਹਨ ਜੋ ਭਗਤੀ ਦੀ ਸਰਬ-ਉੱਚ ਅਵਸਥਾ ਪ੍ਰਾਪਤ ਕਰ ਚੁੱਕੇ ਪ੍ਰਭੂ ਦੇ ਸੱਚੇ ਉਪਾਸ਼ਕ, ਸਵੈ-ਪ੍ਰਕਾਸ਼ਿਤ ਆਤਮਾ, ਬ੍ਰਹਮ-ਗਿਆਨੀ, ਨਿਰਮਾਣ, ਸਮ-ਦ੍ਰਿਸ਼ਟ, ਨਿਰਲੇਪ, ਸੱਚ ਦਾ ਹੋਕਾ ਦੇਣ ਵਾਲੇ, ਦਿੱਬ-ਦ੍ਰਿਸ਼ਟੀ ਦੇ ਮਾਲਕ, ਸਮਾਜਿਕ ਚਿੰਤਕ ਤੇ ਦਾਰਸ਼ਨਿਕ ਆਗੂ, ਇਨਕਲਾਬੀ ਰਹਿਬਰ, ਦੱਬੇ-ਕੁਚਲੇ ਲੋਕਾਂ ਦੇ ਮਸੀਹਾ ਤੇ ਕਰਮਯੋਗੀ ਸੰਤ ਕਹੇ ਗਏ ਹਨ। ਇਤਨਾ ਹੀ ਨਹੀਂ ਭਾਰਤ ਦੇ ਮੱਧ ਯੁੱਗ ਵਿਚ ਵਿਆਪਕ ਭਗਤੀ ਲਹਿਰ ਦੇ ਸੰਤਾਂ-ਭਗਤਾਂ ਵਿਚ ਭਗਤ ਰਵਿਦਾਸ ਜੀ ਦਾ ਸਤਿਕਾਰਯੋਗ ਸਥਾਨ ਹੈ, ਪਰ ਸਭ ਤੋਂ ਵਿਸ਼ੇਸ਼ ਗੱਲ ਇਹ ਹੈ ਕਿ ਆਪ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭਗਤ ਬਾਣੀਕਾਰ ਹੋਣ ਦਾ ਦਰਜਾ ਪ੍ਰਾਪਤ ਹੈ।

**ਭਗਤ ਰਵਿਦਾਸ ਜੀ ਦਾ ਜੀਵਨ:**

ਭਗਤ ਰਵਿਦਾਸ ਜੀ ਦੇ ਜਨਮ, ਨਾਮ ਤੇ ਮਾਤਾ-ਪਿਤਾ ਬਾਰੇ ਵੱਖ-ਵੱਖ ਇਤਿਹਾਸਕਾਰਾਂ ਨੇ ਅੱਡ-ਅੱਡ ਵਿਚਾਰ ਦਿੱਤੇ ਹਨ। ਵਿਦਵਾਨਾਂ ਦੀ ਰਾਇ ਹੈ ਕਿ "ਭਗਤ ਰਵਿਦਾਸ ਜੀ ਦੇ ਜੀਵਨ ਦਾ ਸਮਾਂ ਲੱਗਭਗ ਸੰਨ ੧੩੯੪ ਤੋਂ ਸੰਨ ੧੫੧੪ ਦੇ ਵਿਚਕਾਰ ਮੰਨਿਆ ਜਾ ਸਕਦਾ ਹੈ। ਇਨ੍ਹਾਂ ਦੇ ਨਿਸਚਿਤ ਸਮੇਂ ਬਾਰੇ ਅਜੇ ਤਕ ਕੋਈ ਨਿਰਣਾ ਨਹੀਂ ਕੀਤਾ ਜਾ ਸਕਿਆ।"[੧] ਭਾਈ ਕਾਨ੍ਹ ਸਿੰਘ ਨਾਭਾ ਦੇ ਸ਼ਬਦਾਂ ਵਿਚ, "ਕਾਸ਼ੀ ਦਾ ਵਸਨੀਕ ਚਮਾਰ, ਜੋ ਰਾਮਾਨੰਦ ਦਾ ਚੇਲਾ ਸੀ, ਇਹ ਗਿਆਨ ਦੇ ਬਲ ਕਰਕੇ ਪਰਮਪਦ ਪਦਵੀ ਨੂੰ ਪ੍ਰਾਪਤ ਹੋਇਆ, ਰਵਿਦਾਸ ਕਬੀਰ ਦਾ ਸਮਕਾਲੀ ਸੀ, ਇਸ ਨੂੰ ਬਹੁਤ ਪੁਸਤਕਾਂ ਵਿਚ ਰੈਦਾਸ ਭੀ ਲਿਖਿਆ ਹੈ, ਰਵਿਦਾਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ..."[੨] ਇਨ੍ਹਾਂ ਨੂੰ ਭਗਤ ਰਾਮਾਨੰਦ ਜੀ ਦੇ ਸ਼ਿਸ਼ ਮੰਨਿਆ ਜਾਂਦਾ ਹੈ। ਹਿੰਦੂ ਵਿਦਵਾਨ ਡਾ. ਧਰਮਪਾਲ ਸਿੰਗਲ ਨੇ ਭਵਿਸ਼ ਪੁਰਾਣ ਦੇ ਗ੍ਰੰਥ ਦੇ ਹਵਾਲੇ ਨਾਲ ਲਿਖਿਆ ਹੈ ਕਿ ਆਪ ਦੇ ਨਾਮ ਭਾਵੇਂ ਰੂਈਦਾਸ, ਰਮਾਦਾਸ, ਰੈਦਾਸ ਅਤੇ ਰਵਿਦਾਸ ਲਏ ਜਾਂਦੇ ਹਨ, ਪਰੰਤੂ ਅਸਲ ਨਾਮ ਰਵਿਦਾਸ ਹੀ ਠੀਕ ਹੈ। ...ਆਪ ਦੇ ਪਿਤਾ ਸ੍ਰੀ ਰਾਘਵ (ਰਘੂ ਨਾਥ ਮੱਲ) ਅਤੇ ਮਾਤਾ ਸ੍ਰੀਮਤੀ ਕਰਮਾ ਦੇਵੀ ਸਨ। ...ਇਹ ਪਰਵਾਰ ਬਨਾਰਸ ਦੇ ਨੇੜਲੇ ਪਿੰਡ ਮੰਡੂਆ ਡੀਹ (ਜਾਂ ਮਾਂਡੂਰ) ਵਿਖੇ ਨਿਵਾਸ ਕਰਦਾ ਸੀ। ਭਗਤ ਰਵਿਦਾਸ ਜੀ ਨੇ ਸੰਮਤ ੧੪੩੩ ਮਾਘ ਸੁਦੀ ਪੁੰਨਿਆਂ ਨੂੰ ਜਨਮ ਲਿਆ। ਇਸ ਦਿਨ ਐਤਵਾਰ ਸੀ ਇਸੇ ਕਾਰਨ ਬਾਲਕ ਦਾ ਨਾਮ 'ਰਵਿਦਾਸ' ਰੱਖਿਆ ਮੰਨਿਆ ਜਾਂਦਾ ਹੈ। ਇਸੇ ਮੁਤਾਬਿਕ ਹੀ ਅੱਜ ਸਾਰੇ

** ਸੁਪਤਨੀ ਸ. ਗੁਰਦੇਵ ਸਿੰਘ, ਪਿੰਡ ਤੇ ਡਾਕਖਾਨਾ: ਸੂਲਰ, ਜਿਲ੍ਹਾ:ਪਟਿਆਲਾ।*

# ਭਗਤ ਸਧਨਾ ਜੀ

*-ਸ. ਹਰਪ੍ਰੀਤ ਸਿੰਘ ਨਾਜ਼**

ਪੰਜਾਬ ਵਿਚ ਸਭ ਤੋਂ ਪਹਿਲਾਂ ਸਿੰਧ ਦਰਿਆ ਦੇ ਕਿਨਾਰੇ ਮਨੁੱਖੀ ਸੱਭਿਅਤਾ ਵਧੀ-ਫੁਲੀ। ਇਸ ਦਰਿਆ ਦੇ ਕਿਨਾਰੇ ਕਈ ਪੁਰਾਤਨ ਨਗਰ ਆਬਾਦ ਹੋਏ। ਇਨ੍ਹਾਂ ਵਿੱਚੋਂ ਇਕ ਨਗਰ 'ਸਵਸਥਾਨ' ਸੀ, ਜੋ ਹੌਲੀ-ਹੌਲੀ ਬਦਲਦਾ 'ਸੇਹਵਾਨ' ਹੋ ਗਿਆ। ਇਹ ਨਗਰ ਮੌਜੂਦਾ ਪਾਕਿਸਤਾਨ ਦੇ ਨਗਰ ਹੈਦਰਾਬਾਦ ਤੋਂ ਉੱਤਰ-ਪੱਛਮ ਵੱਲ ਲੱਗਭਗ ੮੦ ਕਿਲੋਮੀਟਰ ਦੂਰ ਹੈ। ਇਸ ਨਗਰ ਵਿਚ ਇਕ ਮੁਸਲਮਾਨ ਬਕਰ ਕਸਾਈ ਪਰਵਾਰ ਰਹਿੰਦਾ ਸੀ। ਇਨ੍ਹਾਂ ਦੇ ਘਰ ਇਕ ਬਾਲਕ ਨੇ ਜਨਮ ਲਿਆ, ਜਿਸ ਦਾ ਨਾਮ 'ਸਧਨਾ' ਰੱਖਿਆ ਗਿਆ। ਮਾਤਾ-ਪਿਤਾ ਨੇ ਬੜੇ ਲਾਡ-ਪਿਆਰ ਨਾਲ ਪਾਲਣ-ਪੋਸ਼ਣ ਕਰ ਵੱਡਾ ਕੀਤਾ, ਜਦੋਂ ਜਵਾਨ ਹੋ ਗਿਆ ਤਾਂ ਮੂਰਤ ਨਾਮ ਦੀ ਇਕ ਲੜਕੀ ਨਾਲ ਇਨ੍ਹਾਂ ਦਾ ਵਿਆਹ ਕਰ ਦਿੱਤਾ। ਫਿਰ ਸਧਨਾ ਜੀ ਨੇ ਪਿਤਾ-ਪੁਰਖੀ ਧੰਦਾ ਅਪਣਾ ਲਿਆ ਅਤੇ ਕਸਾਈ ਦਾ ਕੰਮ ਕਰਨ ਲੱਗੇ। ਭਾਈ ਦਰਬਾਰੀ ਦਾਸ ਆਪਣੀ ਰਚਨਾ 'ਪਰਚੀਆਂ ਭਗਤਾਂ ਦੀਆਂ' ਵਿਚ ਲਿਖਦੇ ਹਨ:

*ਏਤਿ ਦੋਖ ਸਧਨੇ ਲਯਾ ਜਨਮੁ ਕਮਾਈ ਧਾਮ।*
*ਮਾਤਾ ਪਿਤਾ ਸਰਸੇ ਭਏ ਸਧਨਾ ਧਰਿਆ ਨਾਮ।...*
*ਸਧਨਾ ਨਾਮ ਕਸਾਈ ਜਾਤਿ। ਬਡਾ ਪਾਲ ਕੀਆ ਪਿਤਾ ਮਾਤ।*
*ਜੋਰੂ ਮੂਰਤਿ ਨਾਮ ਵਿਆਹੀ।*[੧]

ਭਾਵੇਂ ਭਗਤ ਸਧਨਾ ਜੀ ਨੇ ਪਿਤਾ-ਪੁਰਖੀ ਕਿੱਤਾ ਹੋਣ ਕਰਕੇ ਕਸਾਈ ਦਾ ਧੰਦਾ ਅਪਣਾ ਲਿਆ ਪਰ ਪਿਛਲੇ ਸੰਸਕਾਰਾਂ ਕਰਕੇ ਭਗਤ ਸਧਨਾ ਜੀ ਦਾ ਮਨ ਅਧਿਆਤਮਕ ਚਿੰਤਨ ਵਿਚ ਰਹਿੰਦਾ। ਇਸ ਲਈ ਸਾਧੂ-ਸੰਤਾਂ ਤੋਂ ਅਧਿਆਤਮਕ ਸੇਧ ਲੈਣ ਲਈ ਉਨ੍ਹਾਂ ਦੀ ਸੇਵਾ ਵਿਚ ਤੱਤਪਰ ਰਹਿੰਦੇ। ਸਾਧੂ-ਸੰਤਾਂ ਦੀ ਸੇਵਾ ਸੰਗਤ ਕਰ, ਇਹ ਨਿਰੰਕਾਰ ਪਾਰਬ੍ਰਹਮ ਦੇ ਉਪਾਸ਼ਕ ਹੋਏ। ਇਸ ਦਾ ਜ਼ਿਕਰ 'ਪਰਚੀਆਂ ਪ੍ਰੇਮ ਭਗਤਾਂ ਕੀਆਂ' ਜਾਂ 'ਪ੍ਰੇਮ ਅੰਬੋਧ ਪੋਥੀ' ਵਿਚ ਮਿਲਦਾ ਹੈ:

*ਤਿਸ ਸੰਸਕਾਰ ਪੂਰਬ ਕਾ ਆਹਾ। ਸਾਧ ਸੇਵਾ ਤੇ ਲਏ ਸੁ ਲਾਹਾ।*
*ਘਰ ਤੇ ਸੁਖੀ ਰਹੈ ਸੋ ਸਧਨਾ। ਕਾਮੇ ਤਿਸ ਕੇ ਕੁਲ ਤੇ ਕ੍ਰਮ ਕਰਨਾ।*
*ਸਦਾ ਰਹੈ ਵਹ ਸਾਧਉ ਮਾਹੀ। ਸਾਧ ਸੇਵਾ ਮੈ ਤਤੁ ਫੁਰ ਆਹੀ।*
*ਜੋ ਸਾਧਉ ਕਉ ਸੇਵਤ ਰਹੈ। ਪਖਾਣ ਨਾਵ ਚੜਿ ਮਾਨੋ ਸਾਗਰ ਤਰੈ।*
*ਪਾਰਸ ਪਰਸ ਕੰਚਨ ਹੋਇ ਲੋਹਾ। ਤਿਵ ਸਾਧ ਸੰਗ ਮਨ ਆਤਮ ਹੋਹਾ।* [੨]

ਸਾਧੂ-ਸੰਤਾਂ ਦੀ ਸੰਗਤ ਨੇ ਤਾਂ ਭਗਤ ਸਧਨਾ ਜੀ ਉੱਪਰ ਅਸਰ ਪਾਇਆ ਹੀ

** ਢਿੱਲੋਂ ਕਾਟੇਜ, ਸ਼ਾਮ ਨਗਰ, ਨੇੜੇ ਪਾਣੀ ਵਾਲੀ ਟੈਂਕੀ ਨੰ: ੨, ਮੰਡੀ ਗੋਬਿੰਦਗੜ੍ਹ-੧੪੭੩੦੧.*

ਸੀ, ਇਕ ਹੋਰ ਘਟਨਾ ਨੇ ਉਨ੍ਹਾਂ ਨੂੰ ਬਿਲਕੁਲ ਹੀ ਬਦਲ ਕੇ ਰੱਖ ਦਿੱਤਾ। ਇਕ ਦਿਨ ਮਾਸ ਬਿਲਕੁਲ ਹੀ ਖ਼ਤਮ ਹੋ ਗਿਆ। ਰਾਤ ਸਮੇਂ ਮਾਸ ਦੀ ਜ਼ਰੂਰਤ ਆਣ ਪਈ। ਜੇ ਭਗਤ ਸਧਨਾ ਜੀ ਰਾਤ ਸਮੇਂ ਬੱਕਰਾ ਮਾਰ ਕੇ ਕੱਟਦੇ ਤਾਂ ਬਾਕੀ ਦੇ ਮਾਸ ਨੇ ਸਵੇਰ ਤਕ ਬਾਸੀ ਹੋ ਜਾਣਾ ਸੀ, ਉਸ ਨੂੰ ਕਿਸੇ ਨੇ ਖ਼ਰੀਦਣਾ ਨਹੀਂ ਸੀ। ਸੋ ਭਗਤ ਸਧਨਾ ਜੀ ਨੇ ਸੋਚਿਆ ਕਿਉਂ ਨਾ ਬੱਕਰੇ ਦਾ ਇਕ ਅੰਗ ਕੱਟ ਕੇ ਮਾਸ ਲੈ ਲਵਾਂ? ਬਾਕੀ ਬੱਕਰੇ ਨੂੰ ਸਵੇਰੇ ਮਾਰ ਕੇ ਮਾਸ ਵੇਚ ਦੇਵਾਂਗਾ। ਜਿਉਂ ਹੀ ਇਹ ਕੰਮ ਕਰਨ ਲੱਗੇ ਤਾਂ ਉਨ੍ਹਾਂ ਦੇ ਮਨ ਵਿੱਚੋਂ ਆਵਾਜ਼ ਉੱਠੀ ਤੇ ਉਨ੍ਹਾਂ ਨੂੰ ਇਸ ਤਰ੍ਹਾਂ ਜਾਪਿਆ ਜਿਵੇਂ ਬੱਕਰਾ ਕਹਿ ਰਿਹਾ ਹੋਵੇ ਕਿ ਅੱਜ ਤੂੰ ਕੁਦਰਤ ਵਿਰੁੱਧ ਕਾਰਜ ਕਰ ਰਿਹਾ ਹੈਂ। ਸਧਨਾ ਜੀ ਦੀ ਆਤਮਾ ਜਾਗ੍ਰਿਤ ਹੋ ਗਈ। 'ਪਰਚੀਆਂ ਭਗਤਾਂ ਦੀਆਂ' ਵਿਚ ਇਸ ਬਾਰੇ ਇਸ ਤਰ੍ਹਾਂ ਲਿਖਿਆ ਹੈ:

*ਕੂੜ ਗਯਾ ਕਪਟੁ ਉਠਿ ਭਾਗੁ। ਮਨ ਮਹਿ ਦੀਪਕ ਸਹਜੈ ਜਾਸੁ।*
*ਕਾਮ ਕ੍ਰੋਧ ਲੋਭੁ ਅਹੰਕਾਰ। ਮੋਹ ਮਾਯਾ ਤੇ ਭਯਾ ਨਜਾਰ।*
*ਜੈਸੇ ਸੁਟਿਨ ਸੋਧਯਾ ਸ਼ੋਲਾ। ਲਾਇਕ ਹੋਵੇ ਰਤਨ ਅਮੋਲਾ।*
*ਐਸਾ ਸਧਨਾ ਹੋਆ ਸੁਧੁ। ਜੈਸ ਉਜਲੁ ਗੋ ਕਾ ਦੁੱਧ।*[੩]

ਭਗਤ ਸਧਨਾ ਜੀ ਨੇ ਮਾਸ ਵੇਚਣਾ ਛੱਡ ਦਿੱਤਾ ਤੇ ਖਾਲਸ ਭਗਤੀ-ਭਾਵ ਵਿਚ ਆ ਗਏ। ਪਰਮਾਤਮਾ ਪ੍ਰਤੀ ਵੈਰਾਗ ਪੈਦਾ ਹੋ ਗਿਆ, ਹਰ ਸਮੇਂ ਪਰਮਾਤਮਾ ਦੇ ਰੰਗ ਵਿਚ ਰਹਿਣ ਲੱਗੇ। ਭਗਤ ਸਧਨਾ ਜੀ ਲਈ ਹੁਣ ਹਿੰਦੂ, ਮੁਸਲਮਾਨ ਕੁਝ ਨਹੀਂ ਸੀ, ਸਭ ਇਕ ਪਰਮਾਤਮਾ ਦੀ ਜੋਤਿ ਸਨ। ਇਲਾਕੇ ਵਿਚ ਭਗਤ ਸਧਨਾ ਜੀ ਭਗਤ ਵਜੋਂ ਮਸ਼ਹੂਰ ਹੋ ਗਏ। 'ਪ੍ਰੇਮ ਅੰਬੋਧ' ਵਿਚ ਲਿਖਿਆ ਹੈ ਕਿ ਭਗਤ ਸਧਨਾ ਜੀ ਹਰ ਸਮੇਂ ਉਸ ਅਗਮ-ਅਗਾਧ ਪਰਮਾਤਮਾ ਨੂੰ ਸਿਮਰਦੇ ਤੇ ਨਮਸਕਾਰ ਕਰਦੇ, ਉਸ ਦੇ ਨਾਮ ਦੇ (ਬਿਸਨਪਦੇ) ਛੰਦ ਗਾਉਂਦੇ ਰਹਿੰਦੇ:

*ਭਾਉ ਭਗਤਿ ਹਿਰਦੈ ਮਹਿ ਲਿਆਵੈ। ਜੋਰਿ ਬਿਸਨਪਦ ਪ੍ਰੇਮ ਸਿਉ ਗਾਵੈ।*
*ਨਾ ਵਹ ਦੁਖੈ ਨ ਕਿਸੈ ਦੁਖਾਵੈ। ਸੁਖ ਸਰੂਪ ਹੋਇ ਅਉਧ ਬੀਤਾਵੈ।*
*ਭਗਤੁ ਭਗਤੁ ਤਿਸੁ ਜਗਤੁ ਬਖਾਨੈ। ਪੂਜਾ ਅਰਚਾ ਬੰਦਨਾ ਠਾਨੈ।*
*ਸੁਖ ਰੂਪੀ ਸੁਖਦਾਈ ਸਾਧ। ਤਿਸਕੋ ਮਤੋ ਹੈ ਅਗਮ ਅਗਾਧ।*[੪]

ਭਗਤ ਸਧਨਾ ਜੀ ਦਾ ਇਹ ਵਿਹਾਰ ਦੇਖ, ਕੱਟੜਪੰਥੀਆਂ ਨੂੰ ਬਹੁਤ ਤਕਲੀਫ਼ ਹੋਈ। ਇਕ ਮੁਸਲਮਾਨ ਕਾਜ਼ੀ ਨੇ ਬਾਦਸ਼ਾਹ ਪਾਸ ਜਾ ਕੇ ਸ਼ਿਕਾਇਤ ਕੀਤੀ ਕਿ ਸਧਨਾ ਮੁਸਲਮਾਨ ਹੋ ਕੇ ਸ਼ਰ੍ਹਾ ਵਿਰੁੱਧ ਕਾਰਜ ਕਰਦਾ ਹੈ। ਬਾਦਸ਼ਾਹ ਨੇ ਭਗਤ ਸਧਨਾ ਜੀ ਨੂੰ ਦਰਬਾਰ ਵਿਚ ਬੁਲਾ ਲਿਆ ਅਤੇ ਕਿਹਾ ਕਿ ਤੁਸੀਂ ਇਹ ਕਿਹੜਾ ਨਵਾਂ ਰਾਹ ਪਕੜਿਆ ਹੈ, ਤੁਸੀਂ ਮੁੜ ਮੁਸਲਮਾਨ ਕਸਾਈ ਬਣੋ ਜਾਂ ਫਿਰ ਭਗਤਾਂ ਵਾਲੀ ਕੋਈ ਕਰਾਮਾਤ ਦਿਖਾਓ। ਭਗਤ ਸਧਨਾ ਜੀ ਨੇ ਬਾਦਸ਼ਾਹ ਨੂੰ ਸਮਝਾਉਂਦੇ ਹੋਏ ਕਿਹਾ ਕਿ ਹਿੰਦੂ ਮੁਸਲਿਮ ਰਹੁਰੀਤਾਂ ਤੇ ਪਰਮ ਸੱਤਾ ਦੇ ਰੂਪ ਵਿਚ ਕੋਈ ਭੇਦ ਨਹੀਂ ਹੈ। ਕਰਾਮਾਤ ਕਰਕੇ ਹੀ ਤੁਸੀਂ ਬਾਦਸ਼ਾਹ ਹੋ। ਭਾਈ ਕੀਰਤ ਸਿੰਘ ਨੇ 'ਭਗਤਿ ਪ੍ਰੇਮਾਕਰ' ਵਿਚ ਇਸ ਨੂੰ ਇੰਵ ਵਰਣਨ ਕੀਤਾ ਹੈ:-

*ਸਧਨਾ ਕਹਿ ਸੁਨਿ ਸਾਹਿ ਰਿਦੈ ਧਰਯੋ ਹਰਿ ਧਯਾਨਾ।*
*ਹਿੰਦੂ ਤੁਰਕ ਨ ਭੇਦੁ, ਭੇਦੁ ਨਹਿ ਬੇਦ ਪੁਰਾਨਾ।*
*ਭੇਦੁ ਨ ਰਾਮ ਰਹੀਮ ਭੇਦੁ ਨਹਿ ਕਿਬਲਾ ਕਾਸੀ।*
*ਪੂਜਾ ਨਿਵਾਜ ਨ ਭੇਦੁ ਸਬੈ ਸਾਹਿਬ ਉਪਜਾਸੀ।*
*ਪੁਨਿ ਭੇਦਿ ਬਾਂਗ ਦਰ ਸਬਦ ਨਹਿ ਭੇਦੁ ਨ ਰੋਜਾ ਇਕਾਦਸੀ।*
*ਜੋ ਬਾਦ ਕਰਤ ਹੈ ਸਾਹ ਸੁਨਿ ਮਾਨਸ ਤਨ ਜਗ ਬਾਦ ਸੀ।*
*ਕਹਾ ਢੂਢਹੁ ਕਰਾਮਾਤ ਨੂਰ ਸਾਹਿਬ ਸਭ ਜਾਨੋ।*
*ਕਰਾਮਾਤ ਤੁਮ ਸਾਹ ਆਪ ਮੈ ਪ੍ਰਗਟ ਪਛਾਨੋ।*
*ਤੁਮ ਸਮ ਸਭ ਨਰ ਅੰਗ ਤੇਊ ਜਗ ਭਏ ਨਰਾਜਾ।*
*ਪੇਖਹੁ ਰਾਮ ਪ੍ਰਭਾਵ ਕੀਨ ਤੁਮ ਸਭ ਸਿਰਤਾਜਾ।*[੫]

ਬਾਦਸ਼ਾਹ ਨੇ ਨਰਾਜ਼ ਹੋ ਕੇ ਭਗਤ ਸਧਨਾ ਜੀ ਨੂੰ ਇੱਟਾਂ ਵਿਚ ਚਿਣਨ ਦਾ ਹੁਕਮ ਦੇ ਦਿੱਤਾ। ਭਗਤ ਸਧਨਾ ਜੀ ਨੇ ਪਰਮਾਤਮਾ ਦੇ ਸਨਮੁਖ ਧਿਆਨ ਕਰ ਕੇ ਵੈਰਾਗਮਈ ਬੇਨਤੀ ਕੀਤੀ ਕਿ ਹੇ ਪਰਮਾਤਮਾ! ਆਪ ਮੁਝ ਗਰੀਬ ਦੀ ਲਾਜ ਰੱਖੋ। ਮਦਦ ਕਰੋ, ਮੇਰੇ ਪਿਛਲੇ ਕਰਮ ਨਾ ਦੇਖੋ, ਹੁਣ ਸਧਨਾ ਬੱਸ ਆਪ ਜੀ ਦਾ ਦਾਸ ਹੈ:

*ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥*
*ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥*
*ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥*
*ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥ ਰਹਾਉ ॥*
*ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ ॥*
*ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥੨॥*
*ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥*
*ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥੩॥*
*ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥੧॥* *(ਪੰਨਾ ੮੫੮)*

ਉਸ ਸਮੇਂ ਪਰਮਾਤਮਾ ਸਹਾਈ ਹੋਇਆ। ਬਾਦਸ਼ਾਹ ਉੱਪਰ ਦੀਵਾਰ ਗਿਰ ਗਈ, ਭਗਤ ਸਧਨਾ ਜੀ ਦੀ ਸ਼ਖ਼ਸੀਅਤ ਦਾ ਅਜਿਹਾ ਪ੍ਰਭਾਵ ਪਿਆ ਕਿ ਉਸ ਨੇ ਭਗਤ ਜੀ ਨੂੰ ਰਿਹਾਅ ਕਰ ਦਿੱਤਾ।[੬] ਹੁਣ ਭਗਤ ਸਧਨਾ ਜੀ ਦੇ ਮਨ ਉਦਾਸੀ ਆਈ, ਘਰ-ਬਾਰ ਤਿਆਗ ਇਕਾਂਤ ਭਗਤੀ ਲਈ ਨੀਲਗਿਰੀ ਵੱਲ ਚੱਲ ਪਏ।[੭]

ਭਗਤ ਸਧਨਾ ਜੀ ਚੱਲਦੇ-ਚੱਲਦੇ ਅਲੌਰਾ ਦੀਆਂ ਗੁਫ਼ਾਵਾਂ ਲਾਗੇ ਸੁੰਦਰ ਅਸਥਾਨ ਦੇਖ ਭਗਤੀ ਵਿਚ ਲੱਗ ਗਏ। ਮਿਸਟਰ ਮੈਕਾਲਿਫ ਆਪਣੀ ਪੁਸਤਕ 'ਸਿੱਖ ਰਿਲੀਜ਼ਨ' ਭਾਗ ਛੇਵੇਂ ਵਿਚ ਲਿਖਦੇ ਹਨ ਕਿ ਅਲੌਰਾ ਦੀਆਂ ਗੁਫ਼ਾਵਾਂ ਨੇੜੇ ਭਗਤੀ ਕਰਦਿਆਂ, ਇਨ੍ਹਾਂ ਦੀ ਭੇਟ ਭਗਤ ਨਾਮਦੇਵ ਜੀ ਅਤੇ ਗਿਆਨਦੇਵ ਜੀ ਨਾਲ ਹੋਈ ਅਤੇ ਇਹ ਉਨ੍ਹਾਂ ਨਾਲ ਤੀਰਥ-ਯਾਤਰਾ ਲਈ ਚੱਲ ਪਏ। 'ਸੈਣ ਸਾਗਰ ਗ੍ਰੰਥ'

ਅਨੁਸਾਰ ਇਨ੍ਹਾਂ ਨੂੰ ਭਗਤ ਸੈਣ ਜੀ, ਭਗਤ ਧੰਨਾ ਜੀ, ਭਗਤ ਤ੍ਰਿਲੋਚਨ ਜੀ ਵੀ ਮਿਲ ਗਏ। ਇਹ ਸਭ ਜਗਨਨਾਥ ਤੇ ਬੀਠਲ ਆਦਿ ਥਾਵਾਂ 'ਤੇ ਹੁੰਦੇ ਹੋਏ ਸ੍ਰੀਨਗਰ ਪਹੁੰਚੇ। ਇਥੋਂ ਦੇ ਰਾਜੇ ਭੀਖਣ ਨੇ ਇਕ ਮਹੀਨਾ ਸਭ ਭਗਤਾਂ ਨੂੰ ਆਪਣੇ ਪਾਸ ਰੱਖ ਕੇ ਸੇਵਾ ਕੀਤੀ। ਫਿਰ ਇਹ ਸਾਰੇ ਭਗਤ ਕਾਸ਼ੀ ਆ ਗਏ। 'ਸੈਣ ਸਾਗਰ' ਵਿਚ ਲਿਖਿਆ ਹੈ:

ਤਬ ਸੰਤ ਕਾਸ਼ੀ ਮੋ ਆਇ। ਆਇ ਕਰ ਕਹਾ ਭਾਈ ਏਥੇ ਅਸਥਾਨ ਬਣਾਇਐ। ਤਬ ਅਸਥਾਨਿ ਕੀ ਜਗਾ ਮਾਲੀ ਰਾਮਾਨੰਦ ਦੇ ਡੇਰੇ ਨਾਲਿ। ਤਬ ਅਸਥਾਨਿ ਲਾਗੇ ਬਣਵਾਏ ਆਪ ਆਪਿਣੇ। ਤਬ ਸਧਨੇ ਭੀ ਬੈਠਿਕ ਬਣਾਈ।... ਅਰੁ ਹੋਰੁ ਭਗਤਾਂ ਕੀਆਂ ਭੀ ਬੈਠਿਕਾ ਬਣੀਆ। ਤਬ ਭਗਤਿ ਬੈਠ ਕਰ ਲਾਗੇ ਤਪ ਕਰਨੇ।... ਤਬ ਭਗਤਿ ਪ੍ਰੇਮਿ ਸੋ ਕਰੀ। ਤਬ ਬਾਰਾਂ ਬਰਸਿ ਤਪੁ ਭਗਤਾਂ ਕੀਆ।[੮]

ਉਸ ਸਮੇਂ ਭਾਰਤ ਦਾ ਸੁਲਤਾਨ ਫੀਰੋਜ਼ ਸ਼ਾਹ ਤੁਗਲਕ ਬਣਿਆ। ਇਸ ਨੇ ਸੁਧਾਰਾਂ ਦਾ ਮੁੱਢ ਬੰਨ੍ਹਿਆ। ਸੁਲਤਾਨ ਫੀਰੋਜ਼ ਸ਼ਾਹ ਤੁਗਲਕ ਨੂੰ ਵਿਦਵਾਨਾਂ, ਸਾਧੂ, ਸੰਤਾਂ ਤੇ ਸੂਫ਼ੀ ਫਕੀਰਾਂ ਦਾ ਉਤਸ਼ਾਹ ਵਧਾਉਣ, ਨਵੇਂ ਨਗਰ ਵਸਾਉਣ, ਨਵੀਆਂ ਕਾਢਾਂ ਕੱਢਣ ਤੇ ਉਨ੍ਹਾਂ ਦੇ ਕਾਢੂਆਂ ਨੂੰ ਸਹਾਇਤਾ ਦੇਣ ਵਿਚ ਖਾਸ ਦਿਲਚਸਪੀ ਸੀ। ਇਸ ਨੇ ੧੩੫੫ ਈ. ਵਿਚ ਸਰਹਿੰਦ ਸ਼ਹਿਰ ਆਬਾਦ ਕੀਤਾ। ਸ਼ਾਇਦ ਪਿਛਲੀ ਉਮਰੇ ਭਗਤ ਸਧਨਾ ਜੀ ਫੀਰੋਜ਼ ਸ਼ਾਹ ਤੁਗਲਕ ਦੇ ਸਹਿਯੋਗ ਨਾਲ ਨਵੀਂ ਆਬਾਦੀ ਸਰਹਿੰਦ ਆ ਕੇ ਰਹਿਣ ਲੱਗੇ।[੯] ਇਥੇ ਹੀ ਇਨ੍ਹਾਂ ਦਾ ਦੇਹਾਂਤ ਹੋਇਆ। ਭਗਤ ਸਧਨਾ ਜੀ ਦਾ ਦੇਹਰਾ ਸਰਹਿੰਦ ਪਾਸ ਵਿਦਮਾਨ ਹੈ।[੧੦]

***ਹਵਾਲੇ :***


੧. ***ਪਰਚੀਆਂ ਭਗਤਾਂ ਕੀਆਂ,*** *ਭਾਈ ਦਰਬਾਰੀ ਦਾਸ, ਸਫ਼ਾ ੪੭੭-੭੮. ਸੰਪਾ. ਗੁਰਚਰਨ ਸਿੰਘ ਸੇਕ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ।*

੨. ***ਪ੍ਰੇਮ ਅੰਬੋਧ,*** *ਸੰਪਾ. ਦੇਵਿੰਦਰ ਸਿੰਘ,ਸਫ਼ਾ ੧੫੭. ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ।*

੩. ***ਪਰਚੀਆਂ ਭਗਤਾਂ ਕੀਆਂ,*** *ਭਾਈ ਦਰਬਾਰੀ ਦਾਸ, ਸਫ਼ਾ ੪੮੦.*

੪. ***ਪ੍ਰੇਮ ਅੰਬੋਧ,*** *ਸੰਪਾ. ਦੇਵਿੰਦਰ ਸਿੰਘ, ਸਫ਼ਾ ੧੬੭.*

੫. ***ਭਗਤ ਸਧਨਾ ਜੀ,*** *ਸੰਪਾ. ਡਾ. ਰਾਏਜਸਬੀਰ ਸਿੰਘ, ਸਫ਼ਾ ੧੨੫. ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ।*

੬. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫਰੀਦਕੋਟ ਵਾਲੇ ਟੀਕੇ ਵਿਚ ਸਫ਼ਾ ੧੭੬੯, ਉੱਪਰ ਇਹ ਘਟਨਾ ਦਾ ਪ੍ਰਯਾਗ ਹੋਣਾ ਲਿਖਿਆ ਹੈ।*

੭. ***ਪੰਜਾਬ ਕੋਸ਼,*** *(ਜਿਲਦ ਪਹਿਲੀ), ਸੰਪਾ. ਰਛਪਾਲ ਸਿੰਘ, ਸਫ਼ਾ ੨੪੭.*

੮. ***ਭਗਤ ਸਧਨਾ ਜੀ,*** *ਡਾ. ਰਾਏ ਜਸਬੀਰ ਸਿੰਘ ਸਫ਼ਾ ੧੪੧-੧੪੨.*

੯. ***ਸਰਹਿੰਦ ਅਤੇ ਫਤਿਹਗੜ੍ਹ ਸਾਹਿਬ,*** *ਸ. ਸ਼ਮਸ਼ੇਰ ਸਿੰਘ ਅਸ਼ੋਕ, ਸਫ਼ਾ ੨੫.*

੧੦.***ਮਹਾਨ ਕੋਸ਼,*** *ਭਾਈ ਕਾਨ੍ਹ ਸਿੰਘ ਨਾਭਾ, ਸਫ਼ਾ ੧੫੨, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।* ■

# ਭਗਤ ਪੀਪਾ ਜੀ ਅਧਿਆਤਮਕ ਵਿਚਾਰਧਾਰਾ

*-ਸ. ਚਮਕੌਰ ਸਿੰਘ**

ਭਗਤ ਪੀਪਾ ਜੀ ਮੱਧਕਾਲੀਨ ਭਗਤੀ ਲਹਿਰ ਦੇ ਭਗਤ ਰਾਮਾਨੰਦ ਜੀ ਦੇ ਚੇਲੇ ਅਤੇ ਭਗਤ ਕਬੀਰ ਜੀ ਦੇ ਸਮਕਾਲੀ ਹੋਏ ਹਨ। ਇਨ੍ਹਾਂ ਦਾ ਜਨਮ ੧੪੮੨ ਸੰਮਤ (੧੪੨੫ ਈਸਵੀ) ਵਿਚ ਹੋਇਆ ਸੀ।[੧] ਇਹ ਪੂਰਬੀ ਰਾਜਸਥਾਨ ਦੀ ਇਕ ਛੋਟੀ ਜਿਹੀ ਰਿਆਸਤ 'ਗਗਰੌਨਗੜ੍ਹ' ਦੇ ਰਾਜਾ ਅਤੇ ਜਾਤ ਪੱਖੋਂ ਖੀਂਚੀ ਵੰਸ਼ ਦੇ ਰਾਜਪੂਤ ਸਨ।[੨] ਪਹਿਲਾਂ ਇਹ ਦੁਰਗਾ ਦੇਵੀ ਦੇ ਉਪਾਸ਼ਕ ਸਨ, ਪਰ ਬਾਅਦ ਵਿਚ ਭਗਤ ਰਾਮਾਨੰਦ ਜੀ ਦੇ ਚੇਲੇ ਬਣ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦਾ ਇੱਕੋ ਇੱਕ ਸ਼ਬਦ ਧਨਾਸਰੀ ਰਾਗ ਵਿਚ ਦਰਜ ਹੈ:

*ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥*
*ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧॥*
*ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥*
*ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ ਰਹਾਉ ॥*
*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥੩ (ਪੰਨਾ ੬੯੫)*

ਇਸ ਸ਼ਬਦ ਵਿਚ 'ਜੋ ਬ੍ਰਹਮੰਡੇ ਸੋਈ ਪਿੰਡੇ' ਦਾ ਸਿਧਾਂਤ ਭਗਤ ਪੀਪਾ ਜੀ ਦੀ ਅਧਿਆਤਮਿਕ ਵਿਚਾਰਧਾਰਾ ਦਾ ਤੱਤ-ਸਾਰ ਹੈ, ਜਿਸ ਵਿਚ ਜਗਿਆਸੂ ਨੂੰ ਆਪੇ ਵਿੱਚੋਂ ਪਰਮ ਤੱਤ ਖੋਜਣ ਦੀ ਪ੍ਰੇਰਨਾ ਦਿੱਤੀ ਗਈ ਹੈ। ਇਹ ਸਿਧਾਂਤ ਗੁਰਮਤਿ ਵਿਚਾਰਧਾਰਾ ਦੇ ਬਿਲਕੁਲ ਅਨੁਕੂਲ ਹੈ। ਇਸ ਸਿਧਾਂਤ ਅਨੁਸਾਰ ਮਨੁੱਖੀ ਸਰੀਰ (ਪਿੰਡ) ਅਤੇ ਬ੍ਰਹਿਮੰਡ ਵਿਚ ਇੱਕੋ ਸ਼ਕਤੀ ਜਾਂ ਸੱਤਾ ਕੰਮ ਕਰ ਰਹੀ ਹੈ। ਅਥਵਾ ਬ੍ਰਹਿਮੰਡ ਵਿਚ ਵਿਆਪਕ ਪਰਮਾਤਮਾ ਅਤੇ ਪਿੰਡ-ਖੰਡ ਵਿਚ ਵਿਆਪ ਰਹੀ ਆਤਮਾ ਇੱਕ ਹੀ ਚੀਜ਼ ਹੈ:

*ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥ (ਪੰਨਾ ੧੦੪੧)*

ਭਗਤ ਕਬੀਰ ਜੀ ਆਤਮਾ ਨੂੰ ਪਰਮਾਤਮਾ ਦਾ ਹੀ ਅੰਸ਼ ਰੂਪ ਮੰਨਦੇ ਹਨ:

*ਕਹੁ ਕਬੀਰ ਇਹੁ ਰਾਮ ਕੀ ਅੰਸੁ ॥ (ਪੰਨਾ ੮੭੧)*

ਜਿਹੜਾ ਮਨੁੱਖ ਆਪਣੇ ਅੰਦਰਲੇ ਆਤਮ ਤੱਤ ਨੂੰ ਜਾਣ ਲੈਂਦਾ ਹੈ, ਉਸ ਨੂੰ ਪਰਮਾਤਮਾ ਦੀ ਸੋਝੀ ਹੋ ਜਾਂਦੀ ਹੈ:

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥*
*ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥ (ਪੰਨਾ ੪੨੧)*

* ਐਚ.ਆਈ.ਜੀ.- ੭੨੫, ਫੇਜ਼-I, ਅਰਬਨ ਅਸਟੇਟ, ਪਟਿਆਲਾ।

ਭਗਤ ਪੀਪਾ ਜੀ ਨੇ 'ਜੋ ਬ੍ਰਹਮੰਡੇ ਸੋਈ ਪਿੰਡੇ' ਦਾ ਸਿਧਾਂਤ ਮੂਰਤੀ-ਪੂਜਾ ਦੇ ਵਿਰੋਧ ਵਿਚ ਪੇਸ਼ ਕੀਤਾ ਜਾਪਦਾ ਹੈ। ਉਹ ਇੱਟਾਂ, ਚੂਨੇ ਦੇ ਮੰਦਰਾਂ ਵਿਚ ਪਰਮਾਤਮਾ ਦੀ ਮੂਰਤੀ ਬਣਾ ਕੇ ਧੂਪ, ਦੀਪ, ਨਈਬੇਦ ਆਦਿ ਵਸਤਾਂ ਨਾਲ ਉਸ ਦੀ ਪੂਜਾ ਕਰਨ ਨੂੰ ਅਗਿਆਨਤਾ ਸਮਝਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਪ੍ਰਭੂ-ਦੇਵ ਦਾ ਅਸਲ ਨਿਵਾਸ-ਸਥਾਨ ਮਨੁੱਖੀ ਸਰੀਰ ਹੈ; ਇਸ ਲਈ ਉਸ ਦੀ ਪੂਜਾ ਸਰੀਰ (ਕਾਇਆ) ਦੇ ਅੰਦਰ ਹੀ ਹੋਣੀ ਚਾਹੀਦੀ ਹੈ:

*ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥*
*ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥* *(ਪੰਨਾ ੬੯੫)*

ਗੁਰਬਾਣੀ ਅੰਦਰ ਮਨੁੱਖੀ ਸਰੀਰ ਹਰੀ ਦਾ ਮੰਦਰ ਹੈ:

*ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥* *(ਪੰਨਾ ੧੩੪੬)*

ਕਿਉਂਕਿ ਇਸ ਵਿਚ ਹਰੀ-ਪ੍ਰਭੂ ਦਾ ਵਾਸਾ ਹੈ:

*ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ ॥*
*ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ ॥* *(ਪੰਨਾ ੧੦੫੯)*

ਦੂਜੇ ਸ਼ਬਦਾਂ ਵਿਚ ਸਰਬ-ਵਿਆਪਕ ਪ੍ਰਭੂ ਇੱਟਾਂ-ਪੱਥਰਾਂ ਦੇ ਬਣੇ ਹੋਏ ਮੰਦਰਾਂ ਵਿਚ ਨਹੀਂ ਵੱਸਦਾ, ਬਲਕਿ ਫੁੱਲ ਵਿਚ ਸੁਗੰਧੀ ਦੀ ਤਰ੍ਹਾਂ ਉਹ ਮਨੁੱਖ ਦੇ ਅੰਦਰ ਹੀ ਵਿਦਮਾਨ ਹੈ। ਇਸ ਕਰਕੇ ਉਸ ਨੂੰ ਪ੍ਰਾਪਤ ਕਰਨ ਲਈ ਕਿਸੇ ਬਾਹਰੀ ਪੂਜਾ, ਭੇਖ, ਅਡੰਬਰ ਦੀ ਲੋੜ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਮੂਰਤੀ-ਪੂਜਾ ਦੇ ਪ੍ਰਤੀਕਾਂ ਨੂੰ ਲੈ ਕੇ ਦੱਸਦੇ ਹਨ ਕਿ ਜੇ ਮਨ ਨੂੰ ਸਥਿਰ ਰੱਖ ਕੇ, ਉੱਚੇ-ਸੁੱਚੇ ਕਿਰਦਾਰ ਦੇ ਧਾਰਨੀ ਹੋ ਕੇ ਪ੍ਰਭੂ ਦਾ ਸਿਮਰਨ ਕੀਤਾ ਜਾਵੇ ਤਾਂ ਮਨੁੱਖ ਦੇ ਅੰਦਰ ਹੀ ਪੂਜਾ ਹੋ ਸਕਦੀ ਹੈ:

*ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥*
*ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥* *(ਪੰਨਾ ੪੮੯)*

ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਹਰੀ-ਪ੍ਰਭੂ ਨੂੰ ਅੰਤਰਮੁਖੀ ਪੂਜਾ ਦੁਆਰਾ ਮਨੁੱਖਾ ਦੇਹੀ ਦੇ ਅੰਦਰੋਂ ਹੀ ਜਾਣਿਆ ਜਾ ਸਕਦਾ ਹੈ। ਪਰ ਹਉਮੈ ਦੇ ਪਰਦੇ ਕਾਰਨ ਮਨੁੱਖ ਨੂੰ ਆਪਣੇ ਅੰਦਰ ਵੱਸਦਾ ਪ੍ਰਭੂ ਨਜ਼ਰ ਨਹੀਂ ਆਉਂਦਾ:

*ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥* *(ਪੰਨਾ ੨੦੫)*

ਜਦ ਮਨੁੱਖ ਆਪੇ ਨੂੰ ਚੀਨ ਕੇ ਆਪਣੇ ਅੰਦਰੋਂ ਹਉਮੈ ਅਤੇ ਦ੍ਵੈਤ-ਭਾਵ ਨੂੰ ਮਿਟਾ ਲੈਂਦਾ ਹੈ ਤਾਂ ਉਹ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ:

*ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥* *(ਪੰਨਾ ੯੪੩)*

ਭਾਵ ਆਪੇ ਦੀ ਖੋਜ ਦੁਆਰਾ ਪ੍ਰਭੂ ਆਪਣੇ ਅੰਦਰੋਂ ਹੀ ਲੱਭ ਪੈਂਦਾ ਹੈ:

*ਮੈ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ ॥* *(ਪੰਨਾ ੩੧੩)*

ਅਜਿਹਾ ਗੁਰੂ ਕਿਰਪਾ ਦੁਆਰਾ ਹੀ ਸੰਭਵ ਹੁੰਦਾ ਹੈ। ਭਗਤ ਪੀਪਾ ਜੀ ਵੀ ਦ੍ਰਿੜ੍ਹ ਕਰਾਉਂਦੇ ਹਨ ਕਿ ਬ੍ਰਹਿਮੰਡੀ ਪਸਾਰੇ ਵਿਚ ਵਿਆਪਕ ਪ੍ਰਭੂ ਨੂੰ ਮਨੁੱਖੀ ਸਰੀਰ (ਪਿੰਡ) ਵਿੱਚੋਂ ਹੀ ਖੋਜਿਆ ਜਾ ਸਕਦਾ ਹੈ, ਪਰ ਉਸ ਦੀ ਲੱਖਤਾ ਸੱਚੇ ਗੁਰੂ ਦੁਆਰਾ

ਹੀ ਸੰਭਵ ਹੋ ਸਕਦੀ ਹੈ:

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥* *(ਪੰਨਾ ੬੯੫)*

ਸਾਰ-ਅੰਸ਼ ਇਹ ਹੈ ਕਿ 'ਜੋ ਬ੍ਰਹਮੰਡੇ ਸੋਈ ਪਿੰਡੇ' ਦਾ ਸਿਧਾਂਤ ਭਗਤ ਪੀਪਾ ਜੀ ਦੇ ਜੀਵਨ-ਦਰਸ਼ਨ ਦਾ ਨਿਚੋੜ ਅਤੇ ਉਨ੍ਹਾਂ ਦੀ ਅਧਿਆਤਮਕ ਵਿਚਾਰਧਾਰਾ ਦਾ ਸੂਤਰਬੱਧ ਪ੍ਰਗਟਾਵਾ ਹੈ। ਇਹ ਸਿਧਾਂਤ ਮਨੁੱਖ ਨੂੰ ਬਾਹਰਮੁਖੀ ਵਿਖਾਉਣ ਮਾਤਰ ਕੀਤੀ ਜਾ ਰਹੀ ਪੂਜਾ ਤੋਂ ਹੋੜਦਾ ਹੈ ਅਤੇ ਆਪਣੇ ਅੰਦਰੋਂ ਹੀ ਸਰਬ-ਵਿਆਪਕ ਪ੍ਰਭੂ ਦੀ ਖੋਜ ਕਰਨ ਲਈ ਪ੍ਰੇਰਿਤ ਕਰਦਾ ਹੈ।

***ਫੁਟ ਨੋਟ :***

*੧. ਡਾ. ਬੀ.ਪੀ. ਸ਼ਰਮਾ, (ਸੰਪਾ:)* ***'ਭਗਤ ਰਤਨਾਵਲੀ'*** *ਕ੍ਰਿਤ ਅਨੰਤਦਾਸ, ਸਫ਼ਾ ੭੩.*

*੨. ਡਾ. ਵਿਸ਼ਨੂੰ ਦੱਤ ਰਾਕੇਸ਼,* ***ਉੱਤਰ ਭਾਰਤ ਕੇ ਨਿਰਗੁਣ ਪੰਥ ਸਾਹਿਤਜ ਕਾ ਇਤਿਹਾਸ,*** *ਸਫ਼ਾ ੮੫.*

■

---

# ਗੁਰੂ ਗ੍ਰੰਥ ਸਾਹਿਬ

*-ਗਿਆਨੀ ਅਮਰਜੀਤ ਸਿੰਘ**

ਸਰਬ-ਸਾਂਝਾ ਗੁਰੂ ਸਾਡਾ, ਸਰਬ-ਸਾਂਝੀ ਬਾਣੀ,
ਜੋ ਲੜ ਲੱਗ ਜਾਵੇ, ਤਰ ਜਾਂਦਾ ਸੋਈ ਪ੍ਰਾਣੀ।
ਸਰਬ-ਸਾਂਝੀਵਾਲਤਾ, ਬਖ਼ਸ਼ੇ ਸਾਂਝਾ ਭਾਈਚਾਰਾ,
ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ, ਹੈ ਗੁਰੂ ਪਿਆਰਾ।
ਦੇ ਦੇ ਕੇ ਗਿਆਨ ਭਰੇ ਉਪਦੇਸ਼, ਜੀਵਨ-ਜਾਚ ਸਿਖਾਵੇ,
ਰਸਤਾ ਪ੍ਰਭੂ ਮਿਲਣ ਦਾ ਦੱਸੇ, ਰੱਬ ਨਾਲ ਮੇਲ ਕਰਾਵੇ।
ਜੁਗੋ-ਜੁਗ ਅਟੱਲ, ਸ਼ਬਦ-ਗੁਰੂ ਅਵਤਾਰਾ,
ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ...
ਮਿੱਠੀਆਂ ਰਮਜ਼ਾਂ ਦੱਸਦਾ ਸਾਨੂੰ, ਕੌੜਾ ਕਦੇ ਨਾ ਬੋਲੇ,
ਸ਼ੰਕੇ ਕਰ ਕੇ ਦੂਰ ਸਾਡੇ, ਭਰਮਾਂ ਦੇ ਪਰਦੇ ਖੋਲ੍ਹੇ।
ਚਿੰਤਾ ਸਗਲ ਨਿਵਾਰੇ, ਕਰੇ ਪਾਖੰਡਾਂ ਦਾ ਨਿਤਾਰਾ,
ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ...
ਸਭ ਤੋਂ ਉੱਤਮ ਗ੍ਰੰਥ ਹੈ ਨਿਰਮਲ, ਗੁਰੂ ਸਾਹਿਬਾਂ ਦੀ ਬਾਣੀ,
ਧੁਰ ਦਰਗਾਹੋਂ ਆਈ ਸੱਜਣਾ, ਤੂੰ ਸੱਚ ਕਰ ਕੇ ਜਾਣੀਂ।
ਸਮਝ ਭਵਸਾਗਰ ਤੋਂ ਤੈਨੂੰ, ਗੁਰੂ ਹੀ ਤਾਰਨਹਾਰਾ,
ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ...

** ਪਿੰਡ ਤੇ ਡਾਕ: ਰਾਮਪੁਰ, ਗੁਰਦੁਆਰਾ ਸ੍ਰੀ ਰੇਰੂ ਸਾਹਿਬ ਚੌਂਕ, ਤਹਿ: ਪਾਇਲ, ਜ਼ਿਲ੍ਹਾ ਲੁਧਿਆਣਾ।*

# ਭਗਤ ਪਰਮਾਨੰਦ ਜੀ

*-ਸ. ਰੂਪ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭਗਤ ਸਾਹਿਬਾਨ ਦੀ ਪਾਵਨ-ਪਵਿੱਤਰ, ਸਰਬ-ਕਲਿਆਣਕਾਰੀ ਬਾਣੀ ਦਰਜ ਹੈ, ਉਨ੍ਹਾਂ ਵਿੱਚੋਂ ਹੀ ਇਕ ਹਨ ਭਗਤ ਪਰਮਾਨੰਦ ਜੀ। ਭਗਤ ਪਰਮਾਨੰਦ ਜੀ ਦੀ ਜੀਵਨ-ਕਹਾਣੀ ਬਾਰੇ ਵਧੇਰੇ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਕੁਝ ਵਿਦਵਾਨਾਂ-ਵਿਚਾਰਵਾਨਾਂ ਦਾ ਮੱਤ ਹੈ ਕਿ ਭਗਤ ਪਰਮਾਨੰਦ ਜੀ ਦਾ ਜਨਮ ੧੩੮੯ ਈ. ਵਿਚ ਬੰਬਈ (ਮਹਾਂਰਾਸ਼ਟਰ) ਪ੍ਰਾਂਤ ਦੇ ਜ਼ਿਲ੍ਹੇ ਸ਼ੋਲਾਪੁਰ ਦੇ ਬਾਰਵੀਂ ਪਿੰਡ ਵਿਚ ਹੋਇਆ। ਭਗਤ ਜੀ ਬਾਲ-ਵਰੇਸ ਤੋਂ ਹੀ ਚੰਗੇ ਕਵੀ ਤੇ ਗਵੱਈਏ ਸਨ। ਭਗਤ ਰਾਮਾਨੰਦ ਜੀ ਦੇ ਚੇਲੇ ਬਣ, ਇਨ੍ਹਾਂ ਉੱਚ ਧਾਰਮਿਕ ਜੀਵਨ ਬਸਰ ਕੀਤਾ।

ਕੁਝ ਵਿਦਵਾਨਾਂ ਦੀ ਇਹ ਵੀ ਰਾਇ ਹੈ ਕਿ ਭਗਤ ਪਰਮਾਨੰਦ ਜੀ ਹਿੰਦੀ ਦੇ 'ਅਸ਼ਟ ਛਾਪ' ਵਾਲੇ ਕਵੀਆਂ ਵਿੱਚੋਂ ਆਏ ਪਰਮਾਨੰਦ ਦਾਸ ਹੀ ਸਨ। ਇਨ੍ਹਾਂ ਦਾ ਜਨਮ ਨਗਰ ਕਨੌਜ ਤੇ ਇਹ ਜਾਤ ਦੇ ਕੁਬਜ਼ ਬ੍ਰਾਹਮਣ ਸਨ। ਆਪ ਜੀ ਦੀ ਰਚਨਾ ਵਿਚ ਪ੍ਰੇਮਾ-ਭਗਤੀ 'ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਇਨ੍ਹਾਂ ਬਾਰੇ ਇਹ ਵੀ ਲਿਖਿਆ ਮਿਲਦਾ ਹੈ ਕਿ ਕਈ ਵਾਰੀ ਇਹ ਇਕ-ਇਕ ਦਿਨ ਵਿਚ ਸੱਤ ਸੌ ਵਾਰ ਡੰਡਾਉਤ ਕਰਿਆ ਕਰਦੇ ਸਨ। ਆਪ ਆਪਣੇ ਆਪ ਨੂੰ 'ਸਾਰੰਗ ਜਾਂ ਚਾਤ੍ਰਿਕ' ਸਦਾਉਂਦੇ, ਇਹ ਪਦ ਇਨ੍ਹਾਂ ਦੀ ਨਿਰਮਾਣਤਾ ਤੇ ਅਧਿਆਤਮਕ ਪ੍ਰੇਮ-ਪਿਆਰ ਸੰਬੰਧ ਦਾ ਲਖਾਇਕ ਹੈ। ਇਨ੍ਹਾਂ ਹਮੇਸ਼ਾਂ ਸਾਦਾ-ਪਵਿੱਤਰ ਜੀਵਨ ਜੀਵਿਆ ਅਤੇ ਲੋਕਾਂ ਨੂੰ ਜੀਵਨ ਵਿਚ ਸਾਦਗੀ ਤੇ ਪਵਿੱਤਰਤਾ ਧਾਰਨ ਕਰਨ ਦਾ ਉਪਦੇਸ਼ ਦਿੱਤਾ। ਇਨ੍ਹਾਂ ਦੀ ਰਚਨਾਵਲੀ 'ਪਰਮਾਨੰਦ ਸਾਗਰ' ਹੈ।

ਭਗਤੀ ਲਹਿਰ ਵਿੱਚੋਂ ਪ੍ਰਵਾਨ ਹੋਏ ਬਹੁਤ ਸਾਰੇ ਭਗਤ ਪਹਿਲਾਂ ਸਰਗੁਣਵਾਦੀ ਸਨ ਤੇ ਬਾਅਦ ਵਿਚ ਨਿਰਗੁਣਵਾਦੀ ਪਰੰਪਰਾ ਵਿਚ ਪ੍ਰਵੇਸ਼ ਕਰ ਗਏ। ਇਹ ਤਾਂ ਵਿਕਾਸ ਦੀ ਮੰਜ਼ਲ ਹੈ, ਉਨ੍ਹਾਂ ਲਈ ਜੋ ਸਰਗੁਣ ਦੀ ਉਪਾਸ਼ਨਾ ਤੋਂ ਸ਼ੁਰੂ ਹੋ ਕੇ ਨਿਰਗੁਣ ਦੀ ਉਪਾਸ਼ਨਾ ਵੱਲ ਲੱਗ, ਪ੍ਰਭੂ-ਦਰ 'ਤੇ ਪ੍ਰਵਾਨ ਹੋਏ।

ਭਗਤ ਪਰਮਾਨੰਦ ਜੀ ਦਾ ਉਚਾਰਨ ਕੀਤਾ ਹੋਇਆ ਇੱਕੋ-ਇੱਕ ਸ਼ਬਦ ਸਾਰੰਗ ਰਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੨੫੩ 'ਤੇ ਦਰਜ ਹੈ ਜੋ ਇਸ ਪ੍ਰਕਾਰ ਹੈ:

*ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥*

---

** ਐਡੀ: ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

*ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ ਰਹਾਉ॥*
*ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥*
*ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥੧॥*
*ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥*
*ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥੨॥*
*ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥*
*ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥*

ਇਸ ਸ਼ਬਦ ਤੋਂ ਭਗਤ ਜੀ ਦੀ ਵਿਚਾਰਧਾਰਾ ਪ੍ਰਤੱਖ ਤੌਰ 'ਤੇ ਪ੍ਰਗਟ ਹੋ ਜਾਂਦੀ ਹੈ। ਰਹਾਉ ਵਾਲੀ ਪੰਗਤੀ ਵਿਚ ਸਾਫ ਤੇ ਸਪੱਸ਼ਟ ਸ਼ਬਦਾਂ ਵਿਚ ਦਰਸਾਇਆ ਗਿਆ ਹੈ ਕਿ ਹੇ ਪ੍ਰਾਣੀ! (ਜੀਵ) ਤੂੰ ਪੁਰਾਣਾਂ ਨੂੰ ਸੁਣ ਕੇ ਕੀ ਖੱਟਿਆ ਕਮਾਇਆ, ਕੀ ਪ੍ਰਾਪਤੀ ਕੀਤੀ ਜਦੋਂ ਤੇਰੇ ਅੰਦਰ ਪ੍ਰਭੂ ਦੀ ਸਦੀਵੀ ਭਗਤੀ ਤਾਂ ਉਪਜੀ ਹੀ ਨਹੀਂ ਤੇ ਨਾ ਹੀ ਕਿਸੇ ਲੋੜਵੰਦ ਦੀ ਸਹਾਇਤਾ ਕੀਤੀ, ਨਾ ਹੀ ਇਨ੍ਹਾਂ ਧਰਮ ਪੁਸਤਕਾਂ ਦਾ ਪਾਠ ਸੁਣ ਕੇ ਤੇਰੇ ਮਨ ਵਿੱਚੋਂ ਕਾਮ, ਕ੍ਰੋਧ, ਲੋਭ ਤੇ ਪਰਨਿੰਦਾ ਦੀ ਭਾਵਨਾ ਗਈ? ਇਸ ਕਰਕੇ ਤੇਰੇ ਕੀਤੇ ਸਾਰੇ ਧਾਰਮਿਕ ਕਾਰਜ ਵਿਅਰਥ ਹਨ। ਤੂੰ ਤਾਂ ਦੂਸਰਿਆਂ ਦੇ ਘਰ-ਬਾਰ ਲੁੱਟ ਕੇ ਆਪਣੇ ਪੇਟ ਦੀ ਪਾਲਣਾ ਕਰ, ਸਗੋਂ ਅਪਰਾਧੀ ਬਣ ਗਿਆ। ਤੂੰ ਤਾਂ ਉਨ੍ਹਾਂ ਕਾਰਜਾਂ ਵਿਚ ਲੱਗਿਆ ਹੋਇਆ ਹੈਂ, ਜਿਨ੍ਹਾਂ ਦੇ ਕਰਨ ਨਾਲ ਨਾ ਇਸ ਲੋਕ ਵਿਚ ਉਸਤਤਿ ਪ੍ਰਾਪਤ ਹੋਈ, ਸਗੋਂ ਪਰਲੋਕ ਵਿਚ ਵੀ ਬਦਨਾਮੀ ਹੀ ਮਿਲੇਗੀ! ਤੇਰੇ ਮਨ ਵਿੱਚੋਂ ਅਹਿੰਸਾ ਤਾਂ ਪੈਦਾ ਨਹੀਂ ਹੋਈ, ਜਿਸ ਦਾ ਤੂੰ ਬਾਹਰੋਂ ਵਿਖਾਵਾ ਕਰ ਰਿਹਾ ਹੈਂ ਤੇ ਨਾ ਹੀ ਤੂੰ 'ਜੀਅ ਦਇਆ' ਦਾ ਦੈਵੀ ਗੁਣ ਧਾਰਨ ਕੀਤਾ ਹੈ। ਲੋਕਾਈ ਨਾਲ ਪਿਆਰ ਵਾਲਾ ਸਲੂਕ ਵੀ ਪੈਦਾ ਨਹੀਂ ਹੋਇਆ ਤੇ ਨਾ ਹੀ ਤੂੰ ਸਤਸੰਗਤਿ ਵਿਚ ਬੈਠ ਕੇ ਮਨੁੱਖ ਨੂੰ ਪਵਿੱਤਰ ਕਰਨ ਵਾਲੀ ਕਥਾ (ਵਿਚਾਰ) ਸਰਵਣ ਕੀਤੀ ਭਾਵ ਤੈਨੂੰ ਸਤਸੰਗਤਿ ਕਰਨ ਦਾ ਸ਼ੌਕ ਪੈਦਾ ਨਹੀਂ ਹੋਇਆ।

ਅਰਥਾਤ ਜਿਤਨਾ ਚਿਰ ਜੀਵ ਸਤਸੰਗਤਿ ਰੂਪੀ ਟਕਸਾਲ ਵਿਚ ਘੜਿਆ ਨਹੀਂ ਜਾਂਦਾ ਉਤਨੀ ਦੇਰ ਉਹ ਪ੍ਰਭੂ-ਦਰ 'ਤੇ ਪ੍ਰਵਾਨ ਨਹੀਂ ਹੋ ਸਕਦਾ। ਫਲ ਦੀ ਪ੍ਰਾਪਤੀ ਤਾਂ ਅਮਲ ਕਰਨ 'ਤੇ ਹੋਣੀ ਹੈ, ਪਰ ਮਨੁੱਖ ਦੀ ਕਹਿਣੀ-ਕਥਨੀ ਤੇ ਕਰਨੀ ਵਿਚ ਅੰਤਰ ਆ ਜਾਣ ਕਾਰਨ ਦਰ-ਦਰ ਧੱਕੇ ਖਾ ਰਿਹਾ ਹੈ। ਸਾਧਸੰਗਤਿ ਕਰਨ ਨਾਲ ਮਨੁੱਖ ਦੇ ਸਮੁੱਚੇ ਜੀਵਨ ਵਿਚ ਬਦਲਾਓ ਆ ਜਾਂਦਾ ਹੈ। ਗੁਰਬਾਣੀ ਦਾ ਪਾਵਨ ਫ਼ਰਮਾਨ ਹੈ:

*ਤਿਖ ਬੂਝਿ ਗਈ ਗਈ ਮਿਲਿ ਸਾਧ ਜਨਾ॥*
*ਪੰਚ ਭਾਗੇ ਚੋਰ ਸਹਜੇ ਸੁਖੈਨੋ ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ॥*
*(ਪੰਨਾ ੧੩੦੫)* ■

# ਭਗਤ ਜੈਦੇਵ ਜੀ

*-ਪ੍ਰਿੰਸੀਪਲ ਸਤਿਬੀਰ ਸਿੰਘ*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਹਿੰਦੁਸਤਾਨ ਵਿਚ ਇਕ ਵਿਚਾਰਧਾਰਾ ਜ਼ੋਰ ਪਕੜ ਰਹੀ ਸੀ ਕਿ ਰੀਤਾਂ, ਰਸਮਾਂ, ਸ਼ੰਕਿਆਂ ਅਤੇ ਵਹਿਮਾਂ ਤੋਂ ਉਤਾਂਹ ਉਠ ਕੇ ਇੱਕ ਪ੍ਰਭੂ ਦੀ ਯਾਦ ਦ੍ਰਿੜ੍ਹ ਕੀਤੀ ਜਾਏ। ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਤਾਰ੍ਹਵੀਂ ਸਦੀ ਦੇ ਪਹਿਲੇ ਦਹਾਕੇ ਕੀਤੀ ਤਾਂ ਐਸੇ ਪੰਦਰਾਂ ਭਗਤਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਦਰਯੋਗ ਥਾਂ ਦਿੱਤੀ, ਜੋ ਆਮ ਲੋਕਾਂ ਨੂੰ ਇੱਕ ਅਕਾਲ ਪੁਰਖ ਦੇ ਨਾਮ ਨਾਲ ਜੁੜਨ ਲਈ ਪ੍ਰੇਰਦੇ ਸਨ। ਉਨ੍ਹਾਂ ਭਗਤਾਂ ਦੀ ਕਰਣੀ ਅਤੇ ਕਰਤੱਵ ਨੂੰ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਸਲਾਹਿਆ। ਐਸੇ ਹੀ ਇਕ ਸਤਿਕਾਰੇ ਹੋਏ ਭਗਤ ਜੈ ਦੇਵ ਜੀ ਹਨ।

ਬਸੰਤ ਰਾਗ ਵਿਚ ਭਗਤ ਜੀ ਨੇ ਜਿਵੇਂ ਪ੍ਰਭੂ ਨੂੰ ਰੀਝਾਇਆ ਉਸ ਦਾ ਵਰਣਨ ਕੀਤਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਭਗਤ ਧੰਨਾ ਜੀ ਨੇ ਨਿਰਵੈਰ ਬਾਲਾਂ (ਬੱਚਿਆਂ) ਵਾਲੀ ਬੁੱਧੀ ਨਾਲ ਪਰਮਾਤਮਾ ਦੀ ਭਗਤੀ ਕੀਤੀ। ਭਗਤ ਤ੍ਰਿਲੋਚਨ ਜੀ ਨੇ ਗੁਰ-ਸ਼ਬਦ ਦੁਆਰਾ ਆਤਮਿਕ ਉਚਾਈਆਂ ਨੂੰ ਛੋਹਿਆ। ਭਗਤ ਬੇਣੀ ਜੀ ਨੇ ਸਰੀਰ ਦਾ ਖ਼ਿਆਲ ਛੱਡ ਆਤਮਿਕ ਜੀਵਨ ਦਾ ਚਾਨਣਾ ਪਾ ਲਿਆ। ਭਗਤ ਜੈ ਦੇਵ ਜੀ ਬੇਸ਼ੱਕ ਆਪ ਅਖੌਤੀ ਉੱਚੀ ਜਾਤ ਦੇ ਬ੍ਰਾਹਮਣ ਸਨ ਪਰ ਉੱਚੀ ਜਾਤ ਦਾ ਮਾਣ ਛੱਡ ਕੇ ਪ੍ਰਭੂ ਦੀ ਭਗਤੀ ਦ੍ਰਿੜ੍ਹ ਕੀਤੀ ਅਤੇ ਉਨ੍ਹਾਂ 'ਤੇ ਕਿਰਪਾ ਹੋਈ। ਭਗਤ ਸੈਣ ਜੀ ਦਾ ਮਨ ਅਡੋਲ ਹੋ ਗਿਆ। ਮਨ ਕਿਸੇ ਵੀ ਥਾਂ ਮਾਇਆ ਦੇ ਠੇਡਿਆਂ ਨਾਲ ਡਿੱਗ ਕੇ ਨਾ ਡੋਲਿਆ ਅਤੇ ਉਹ ਸੰਸਾਰ-ਸਮੁੰਦਰ ਪਾਰ ਲੰਘ ਗਏ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਹਨ:

*ਧੰਨੈ ਸੇਵਿਆ ਬਾਲ ਬੁਧਿ ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥*
*ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ਤੂ ਭੀ ਹੋਹਿ ਦਾਸੁ ॥੫॥*
*ਜੈਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥*
*ਮਨੁ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥*

*(ਪੰਨਾ ੧੧੯੨)*

ਭਗਤ ਕਬੀਰ ਜੀ ਨੇ ਰਾਗ ਬਿਲਾਵਲ ਵਿਚ ਇਸ ਗੱਲ ਵੱਲ ਵਿਸ਼ੇਸ਼ ਇਸ਼ਾਰਾ

ਕੀਤਾ ਹੈ ਕਿ ਭਗਤ ਜੈ ਦੇਵ ਜੀ, ਭਗਤ ਨਾਮਦੇਵ ਜੀ ਅਤੇ ਸ੍ਰੀ ਸੁਦਾਮਾ ਜੀ 'ਤੇ ਪ੍ਰਭੂ ਦੀ ਬਖਸ਼ਿਸ਼ ਹੋਈ ਤੇ ਉਹ ਉਸੇ ਦੇ ਹੋ ਗਏ:

*ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥*

*(ਪੰਨਾ ੮੫੬)*

ਭਗਤ ਜੈ ਦੇਵ ਜੀ ਦਾ ਜਨਮ ਪੱਛਮੀ ਬੰਗਾਲ ਦੇ ਬੀਰ ਭੂਮ ਜ਼ਿਲ੍ਹੇ ਦੇ ਕੇਂਦੂਲੀ ਨਾਂ ਦੇ ਪਿੰਡ, ਸ੍ਰੀ ਭੋਜ ਦੇਵ ਜੀ ਦੇ ਗ੍ਰਿਹਿ ਮਾਤਾ ਰਾਮ ਦੇਵੀ ਦੀ ਕੁੱਖੋਂ ਬਾਰ੍ਹਵੀਂ ਸਦੀ ਦੇ ਤੀਜੇ ਦਹਾਕੇ ਦੇ ਕਰੀਬ ਹੋਇਆ। ਛੋਟੀ ਉਮਰੇ ਹੀ ਰਮਤੇ ਬਣ ਫਿਰਨ ਲੱਗੇ ਅਤੇ ਵਿੱਦਿਆ ਵਿਦਵਾਨਾਂ ਪਾਸੋਂ ਪ੍ਰਾਪਤ ਕੀਤੀ। ਆਪ ਜੀ ਨੂੰ ਗੀਤ-ਰਸ ਦਾ ਅਵਤਾਰ ਕਹਿਆ ਜਾਣ ਲੱਗ ਪਿਆ। ਤਿਆਗੀ ਇਤਨੇ ਸਨ ਕਿ ਸਫਰ ਵਿਚ ਇਕ ਗੜਵਾ ਅਤੇ ਗੋਦੜੀ ਹੀ ਰੱਖਦੇ ਅਤੇ ਇਤਨੀ ਇਹਤਿਆਤ ਵਰਤਦੇ ਕਿ ਦੋ ਰਾਤਾਂ ਵੀ ਇਕ ਦਰੱਖ਼ਤ ਹੇਠਾਂ ਨਾ ਗੁਜ਼ਾਰਦੇ, ਮਤੇ ਥਾਂ ਦਾ ਹੀ ਮੋਹ ਜਾਗ ਪਏ। ਪਰ ਪ੍ਰਭੂ ਨੇ ਆਪ ਜੀ ਕੋਲੋਂ ਬਹੁਤ ਵੱਡਾ ਕਾਰਜ ਲੈਣਾ ਸੀ। ਆਪ ਜੀ ਗ੍ਰਿਹਸਤੀ ਬਣੇ। ਜਗਨ ਨਾਥ ਪੁਰੀ ਜਦ ਪੁੱਜੇ ਤਾਂ ਉਥੇ ਇਹ ਦੇਖ ਦ੍ਰਵ ਗਏ ਕਿ ਇਕ ਅਗਨੀ ਹੋਤ੍ਰੀ ਬ੍ਰਾਹਮਣ ਆਪਣੀ ਅਤਿ ਸੁੰਦਰ ਲੜਕੀ ਨੂੰ ਬਲੀ ਚੜ੍ਹਾਉਣ ਲਈ ਲਿਆਇਆ ਹੈ। ਕਹਿੰਦੇ ਹਨ ਕਿ ਇਹ ਆਵਾਜ਼ ਆਈ ਕਿ ਉਸ ਲੜਕੀ ਨੂੰ ਭਗਤ ਜੈ ਦੇਵ ਜੀ ਨਾਲ ਪ੍ਰਣਾ ਦਿੱਤਾ ਜਾਏ। ਬਲੀ ਕੀਤੀ ਜਾਣ ਵਾਲੀ ਲੜਕੀ ਦਾ ਉਸੇ ਵੇਲੇ ਹੱਥ ਪਕੜ ਲਿਆ ਅਤੇ ਆਪਣਾ ਟਿਕਾਣਾ ਬੀਰ ਭੂਮ ਹੀ ਕਰ ਲਿਆ। ਸੋਭਾ ਆਪ ਜੀ ਦੀ ਚਾਰੇ ਪਾਸੇ ਫੈਲ ਚੁੱਕੀ ਸੀ।

ਬੰਗਾਲ ਦੇ ਰਾਜਾ ਲਕਸ਼ਮਣ ਸੈਨ ਨੇ ਆਪਣਾ ਰਤਨ ਥਾਪਿਆ। ਰਾਜ-ਦਰਬਾਰ ਵਿਚ ਚਾਰ ਰਤਨ ਹੋਰ ਸਨ— ਭਗਤ ਜੈ ਦੇਵ ਜੀ ਨੇ ਆਪ ਹੀ ਉਨ੍ਹਾਂ ਚਹੁੰ ਰਤਨਾਂ ਬਾਰੇ ਲਿਖਿਆ ਹੈ ਕਿ 'ਉਮਾਪਤੀਧਾਰ' ਦੀ ਸ਼ਬਦ ਚਿਤ੍ਰਕਾਰੀ, 'ਸਰਨਾ' ਦੀ ਖੜ੍ਹੇ-ਖਲੋਤੇ ਕਵਿਤਾ ਰਚਨਾ ਦੀ ਯੋਗਤਾ, 'ਗੋਵਰਧਨ' ਦਾ ਬਿਰਹੇ ਬਿਆਨ, 'ਧੋਈ' ਦਾ ਇਕ ਵਾਰ ਕੋਈ ਪਾਠ ਸੁਣ ਕੇ ਹੀ ਸੁਣਾ ਦੇਣਾ ਅਤੇ 'ਜੈ ਦੇਵ' ਦੀ ਨਿਵੇਕਲੀ ਲਿਖਣ-ਸ਼ੈਲੀ ਨੂੰ ਕੋਈ ਵਿਰਲਾ ਹੀ ਪੁੱਜ ਸਕਦਾ ਹੈ।

ਸਭ ਤੋਂ ਪਹਿਲਾਂ ਭਗਤ ਜੈ ਦੇਵ ਜੀ ਨੇ 'ਰਸਨ ਰਾਘਵ' ਲਿਖਿਆ ਪਰ ਉਨ੍ਹਾਂ ਦੀ ਬਹੁਤੀ ਪ੍ਰਸਿੱਧੀ 'ਗੀਤ ਗੋਵਿੰਦ' ਲਿਖਣ ਕਰਕੇ ਹੋਈ। ਇਹ ਕਿਹਾ ਜਾਂਦਾ ਹੈ ਕਿ ਜਿੱਥੇ 'ਗੀਤ ਗੋਵਿੰਦ' ਗਾਇਆ ਜਾ ਰਿਹਾ ਹੋਵੇ, ਉਥੇ ਜਗਨਨਾਥ ਆਪ੍ਰੂ ਸੁਣਨ ਆਉਂਦੇ ਹਨ। ਇਸ ਪ੍ਰਕਾਰ ਦੀਆਂ ਕਈ ਦੰਦ-ਕਥਾਵਾਂ ਪ੍ਰਚੱਲਤ ਹਨ। ਹਿੰਦੂ ਮੁਸਲਮਾਨ ਸਭ 'ਗੀਤ ਗੋਵਿੰਦ' ਗਾ ਕੇ ਰਸ ਮਾਣਦੇ ਹਨ। ਇਸ ਵਿਚ ਕ੍ਰਿਸ਼ਨ, ਰਾਧਾ ਅਤੇ ਸਾਖੀਆਂ ਦੇ ਪ੍ਰਤੀਕ ਵਰਤ ਕੇ ਆਤਮਾ ਨੂੰ ਪਰਮਾਤਮਾ ਨਾਲ ਲੀਨ ਹੋਣ

ਦਾ ਰਾਹ ਦਰਸਾਇਆ ਹੈ। ਤੀਜੀ ਪ੍ਰਸਿੱਧ ਪੁਸਤਕ 'ਚੰਦਰਲੋਕ' ਹੈ ਜਿਸ ਵਿਚ ਲਿਖਣ-ਸ਼ੈਲੀ ਦੇ ਅੰਦਾਜ਼ ਦਰਜ ਹਨ।

ਸਭ ਕੁਝ ਪਾ ਕੇ ਵੀ ਜੈ ਦੇਵ ਜੀ ਦਾ ਸੁਭਾਅ ਉਸੇ ਤਰ੍ਹਾਂ ਤਿਆਗੀ ਅਤੇ ਖੁਲ੍ਹ-ਦਿਲਾ ਰਿਹਾ। ਇਕ ਵਾਰੀ ਠੱਗਾਂ ਦੇ ਵੱਸ ਪੈ ਗਏ ਤਾਂ ਸਭ ਕੁਝ ਆਪ ਹੀ ਦੇ ਦਿੱਤਾ ਅਤੇ ਕਿਹਾ, ਭਲੇ ਲੋਕੋ! ਇਹ ਮਾਇਆ ਦੀ ਪਕੜ ਹੀ ਪਾਪ ਦਾ ਮੂਲ ਹੈ, ਬੇਸੰਜਮੇ ਨੂੰ ਹੀ ਰੋਗ ਗ੍ਰਸਦੇ ਹਨ ਅਤੇ ਸੰਸਾਰਕ ਮੋਹ ਹੀ ਦੁੱਖ ਦਾ ਕਾਰਨ ਹੈ। ਇਨ੍ਹਾਂ ਤਿੰਨਾਂ ਨੂੰ ਤਿਆਗਣ ਨਾਲ ਹੀ ਸੁਖ-ਸ਼ਾਂਤੀ ਮਿਲਦੀ ਹੈ। ਥੋੜ੍ਹੇ ਹੀ ਸਮੇਂ ਉਪਰੰਤ ਆਪ ਜੀ ਲਕਸ਼ਮਣ ਸੈਨ ਦਾ ਦਰਬਾਰ ਛੱਡ ਆਪਣੇ ਜਨਮ-ਅਸਥਾਨ ਕੇਂਦੂਲੀ ਆ ਗਏ ਅਤੇ ਉਥੇ ਹੀ ਅੰਤਮ ਸਵਾਸਾਂ ਤਕ ਲੋਕਾਂ ਨੂੰ ਸ਼ਰਧਾ ਭਗਤੀ ਵਿਚ ਲਗਾਉਂਦੇ ਰਹੇ। ਆਪ ਜੀ ਦਾ ਦੇਹਾਂਤ ੭੨ ਕੁ ਸਾਲ ਦੀ ਉਮਰ ਵਿਚ ਹੋਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਦੋ ਸ਼ਬਦ ਹਨ: ਇਕ ਰਾਗ ਗੂਜਰੀ ਤੇ ਦੂਜਾ ਰਾਗ ਮਾਰੂ ਵਿਚ ਦਰਜ ਹੈ। ਰਾਗ ਗੂਜਰੀ ਦੇ ਸ਼ਬਦ ਦੀ ਰਹਾਉ ਵਾਲੀ ਤੁਕ ਵਿਚ ਭਗਤ ਜੈ ਦੇਵ ਜੀ ਫ਼ਰਮਾਉਂਦੇ ਹਨ ਕਿ ਕੇਵਲ ਪਰਮਾਤਮਾ ਦਾ ਸੁੰਦਰ ਨਾਮ ਸਿਮਰ ਜੋ ਅੰਮ੍ਰਿਤ ਭਰਪੂਰ ਹੈ, ਜੋ ਅਸਲੀਅਤ ਰੂਪ ਹੈ, ਜਿਸ ਦੇ ਸਿਮਰਨ ਨਾਲ ਜਨਮ-ਮਰਨ, ਬੁਢੇਪਾ, ਚਿੰਤਾ, ਫਿਕਰ ਅਤੇ ਮੌਤ ਦਾ ਡਰ ਤੇ ਦੁੱਖ ਨਹੀਂ ਰਹਿੰਦਾ।

*ਕੇਵਲ ਰਾਮ ਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤ ਮਇਅੰ ॥*
*ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ ॥* *(ਪੰਨਾ ੫੨੬)*

ਫਿਰ ਕਹਿੰਦੇ ਹਨ ਕਿ ਪਰਮਾਤਮਾ ਸਭ ਤੋਂ ਉੱਚੀ ਹਸਤੀ ਹੈ, ਸਭ ਦਾ ਮੂਲ ਹੈ, ਸਭ ਵਿਚ ਵਿਆਪਕ ਹੈ ਅਤੇ ਉਸ ਵਰਗਾ ਹੋਰ ਕੋਈ ਨਹੀਂ:

*ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥* *(ਪੰਨਾ ੫੨੬)*

ਭਗਤ ਜੈ ਦੇਵ ਜੀ ਫ਼ਰਮਾਉਂਦੇ ਹਨ, ਜੇ ਤੂੰ ਮੌਤ ਦੇ ਡਰ ਤੋਂ ਬਚਣਾ ਲੋੜਦਾ ਹੈਂ, ਜੇ ਸ਼ੋਭਾ ਖੱਟਣਾ ਚਾਹੁੰਦਾ ਹੈਂ ਅਤੇ ਨੇਕ ਬਣਨ ਦਾ ਇੱਛੁਕ ਹੈਂ ਤਾਂ ਲੋਭ ਛੱਡ ਦੇ, ਪਰਾਏ ਘਰ ਵੱਲ ਤੱਕਣਾ ਤਿਆਗ ਦੇ, ਐਸਾ ਕਾਰਜ ਨਾ ਕਰ ਜੋ ਮਰਯਾਦਾ ਦੇ ਉਲਟ ਹੈ, ਦੁਰਮਤਿ ਤਿਆਗ ਦੇ ਅਤੇ ਪ੍ਰਭੂ ਦੀ ਸ਼ਰਨ ਲੈ, ਜੋ ਸਦਾ ਕਾਇਮ ਹੈ ਅਤੇ ਸਦਾ ਖਿੜਿਆ ਰਹਿੰਦਾ ਹੈ:

*ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ ॥*
*ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥* *(ਪੰਨਾ ੫੨੬)*

ਆਪਣਾ ਤਜਰਬਾ ਦੱਸਦੇ ਹੋਏ ਕਹਿੰਦੇ ਹਨ, ਜਿਨ੍ਹਾਂ ਪ੍ਰਭੂ ਨੂੰ ਪਾ ਲਿਆ ਉਨ੍ਹਾਂ ਦੇ ਮਨ ਪਾਵਨ, ਬੋਲ ਪਵਿੱਤਰ ਅਤੇ ਕਰਮ ਸ਼ੁਭ ਹੁੰਦੇ ਹਨ। ਐਸੇ ਪੁਰਸ਼ ਜੋਗ, ਤਪ ਤੇ ਦਾਨ ਦੇ ਝਗੜਿਆਂ ਵਿਚ ਨਹੀਂ ਪੈਂਦੇ। ਮੈਂ ਵੀ ਸਾਰੇ ਆਸਰੇ ਛੱਡ ਉਸ ਦੀ

ਸ਼ਰਨ ਪਿਆ ਹਾਂ ਅਤੇ ਮੈਨੂੰ ਸਭ ਨਿਧਾਂ ਮਿਲ ਗਈਆਂ ਹਨ:

*ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ ॥*
*ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥੪॥*
*ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥*
*ਜੈਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥੫॥੧॥*

*(ਪੰਨਾ ੫੨੬)*

ਮਾਰੂ ਰਾਗ ਦੇ ਸ਼ਬਦ ਵਿਚ ਭਗਤ ਜੈ ਦੇਵ ਜੀ ਫ਼ਰਮਾਉਂਦੇ ਹਨ ਕਿ ਮਨ ਨਾ ਟਿਕਣ ਦਾ ਕਾਰਨ ਦੁਬਿਧਾ ਹੈ ਅਤੇ ਦੁਬਿਧਾ ਵਿਤਕਰੇ ਵਾਲੇ ਸੁਭਾਉ ਤੋਂ ਉਪਜਦੀ ਹੈ, ਇਹ ਵਿਕਤਰਾ ਕੇਵਲ ਸਿਫ਼ਤ-ਸਲਾਹ ਦੀ ਬਰਕਤ ਨਾਲ ਹੀ ਮੁੱਕ ਸਕਦਾ ਹੈ।

*ਮਨ ਆਦਿ ਗੁਣ ਆਦਿ ਵਖਾਣਿਆ ॥*
*ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥* *(ਪੰਨਾ ੧੧੦੬)*

ਆਪ ਜੀ ਉਚਾਰਦੇ ਹਨ ਕਿ ਸਿਫ਼ਤ-ਸਲਾਹ ਦੇ ਟਾਕਰੇ ਪ੍ਰਾਣਾਯਾਮ ਆਦਿ ਕੁਝ ਵੀ ਨਹੀਂ। ਵਿਆਖਿਆ ਕਰਦੇ ਕਹਿੰਦੇ ਹਨ ਕਿ ਖੱਬੀ ਸੁਰ ਪ੍ਰਾਣ ਚਾੜ੍ਹਨੇ, ਸੁਖਮਨਾ ਵਿਚ ਅਟਕਾਈ ਰੱਖਣੇ ਅਤੇ ਸੱਜੀ ਸੁਰ ਰਾਹੀਂ ਸੋਲਾਂ ਵਾਰੀ 'ਓਮ' ਆਖ ਕੇ ਵਾਪਸ ਲਿਆਉਣੇ, ਸਿਫ਼ਤ-ਸਲਾਹ ਦੇ ਮੁਕਾਬਲੇ ਤੁੱਛ ਹੈ। ਸਾਰੀ ਲੋੜ ਮਨ ਦਾ ਵਿਤਕਰੇ ਵਾਲਾ ਸੁਭਾਉ ਮੁਕਾਉਣਾ ਹੈ ਅਤੇ ਮੁੱਕਦਾ ਹੈ ਨਾਮ-ਅੰਮ੍ਰਿਤ ਪੀਣ ਨਾਲ ਤੇ ਸਿਮਰਨ ਨਾਲ:

*ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ ॥*
*ਅਬਲ ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ॥*

*(ਪੰਨਾ ੧੧੦੬)*

ਅੰਤ ਵਿਚ ਭਗਤ ਜੈ ਦੇਵ ਜੀ ਫ਼ਰਮਾਉਂਦੇ ਹਨ ਕਿ ਅਰਾਧਨਾ, ਸ਼ਰਧਾ ਅਤੇ ਸਿਮਰਨ ਹੀ ਉਸ ਨਾਲ ਇੱਕਮਿੱਕ ਕਰਦੇ ਹਨ ਅਤੇ ਵਾਸ਼ਨਾ ਰਹਿਤ ਜੀਵਨ ਗੁਜ਼ਾਰਿਆਂ ਪ੍ਰਭੂ ਮਿਲ ਪੈਂਦਾ ਹੈ। ਸਾਨੂੰ ਸਮਝਾ ਰਹੇ ਹਨ ਕਿ ਨਾਮ-ਸਿਮਰਨ ਨਾਲ ਐਸੀ ਅਸਚਰਜਮਈ ਇਕਾਗਰਤਾ ਪੈਦਾ ਹੁੰਦੀ ਹੈ, ਜਿਸ ਦੁਆਰਾ ਪ੍ਰਭੂ ਹਿਰਦੇ ਵਿਚ ਹੀ ਦੇਖ ਲਈਦਾ ਹੈ:

*ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ*
*ਸਲਲ ਕਉ ਸਲਲਿ ਸੰਮਾਨਿ ਆਇਆ ॥*
*ਬਦਤਿ ਜੈਦੇਉ ਜੈਦੇਵ ਕਉ ਰੰਮਿਆ*
*ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ॥* *(ਪੰਨਾ ੧੧੦੬)*

■

# ਸੱਚ ਅਤੇ ਸਿਮਰਨ ਦੀ ਮੂਰਤ : ਭਗਤ ਜੈ ਦੇਵ ਜੀ

*-ਸ. ਬਲਵਿੰਦਰ ਸਿੰਘ ਗੰਭੀਰ**

ਭਗਤੀ ਲਹਿਰ ਮੂਲ ਰੂਪ ਵਿਚ ਦੱਖਣ 'ਚੋਂ ਉੱਠੀ ਫਿਰ ਜਿਸ ਨੇ ਉੱਤਰੀ ਭਾਰਤ ਵਿਚ ਭਗਤ ਰਾਮਾਨੰਦ ਜੀ, ਭਗਤ ਕਬੀਰ ਜੀ ਤੇ ਭਗਤ ਰਵਿਦਾਸ ਜੀ ਪੈਦਾ ਕੀਤੇ। ਇਸ ਲਹਿਰ ਦਾ ਪ੍ਰਭਾਵ ਪੂਰਬੀ ਭਾਰਤ ਉੱਤੇ ਵੀ ਪਿਆ। ਇਸ ਲਹਿਰ ਦਾ ਉਦੇਸ਼ ਲੋਕਾਂ ਨੂੰ ਰੀਤਾਂ-ਰਸਮਾਂ, ਸ਼ੰਕਿਆਂ ਅਤੇ ਵਹਿਮਾਂ-ਭਰਮਾਂ ਤੋਂ ਉੱਪਰ ਉਠਾ ਕੇ ਉਨ੍ਹਾਂ ਨੂੰ ਇਕ ਪ੍ਰਭੂ ਦੀ ਯਾਦ ਦ੍ਰਿੜ੍ਹ ਕਰਵਾਉਣਾ ਸੀ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਦੀ ਜਿਹੜੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਦਰਯੋਗ ਥਾਂ ਦਿੱਤੀ ਸੀ, ਉਨ੍ਹਾਂ ਵਿੱਚੋਂ ਭਗਤ ਜੈ ਦੇਵ ਜੀ ਵੀ ਇਕ ਸਨ। ਹਉਮੈ ਦੀ ਤੰਗ ਵਲਗਣ ਵਿੱਚੋਂ ਉਭਰ ਕੇ ਬ੍ਰਹਿਮੰਡੀ ਹੁਕਮ ਨਾਲ ਇਕਸੁਰ ਹੋਣ ਦਾ ਸੰਦੇਸ਼ ਦੇਣ ਵਾਲੇ, ਪ੍ਰਭੂ-ਭਗਤੀ ਦੇ ਰੰਗ ਵਿਚ ਖੀਵੇ, ਸੁਭਾਉ ਦੇ ਤਿਆਗੀ, ਕਰਣੀ-ਕਥਨੀ ਦੇ ਮਾਲਕ ਭਗਤ ਜੈ ਦੇਵ ਜੀ ਦਾ ਜਨਮ ਪਿੰਡ ਕੇਂਦੂਲੀ ਪਰਗਨਾ ਬੀਰ ਭੂਮ (ਬੰਗਾਲ) ਵਿਖੇ ਮਾਤਾ ਬਾਮ ਦੇਵੀ ਅਤੇ ਪਿਤਾ ਸ੍ਰੀ ਭੋਜ ਦੇਵ ਜੀ ਦੇ ਘਰ ਹੋਇਆ। ਅੱਜ ਜੇ ਇਸ ਪ੍ਰਾਂਤ ਵਿਚ ਭਗਤੀ, ਕਾਵਿ ਰਾਗ, ਪੁਰਾਤਨ ਸੱਭਿਅਤਾ ਦਾ ਕੋਈ ਨਿਸ਼ਾਨ ਜਾਂ ਜੀਵਨ ਦਾ ਰਸ ਪਾਇਆ ਜਾਂਦਾ ਹੈ ਤਾਂ ਉਸ ਵਿਚ ਭਗਤ ਜੈ ਦੇਵ ਜੀ ਜੈਸੇ ਭਗਤਾਂ ਦਾ ਅਸੀਮ ਹਿੱਸਾ ਹੈ। ਐਸੇ ਭਗਤ ਸਾਹਿਬਾਨ ਕਰਕੇ ਹੀ ਬੰਗਾਲ ਨੂੰ ਅੱਜ 'ਗਾ ਰਹੇ ਪੰਛੀਆਂ ਦਾ ਆਲ੍ਹਣਾ' ਵੀ ਕਿਹਾ ਜਾਂਦਾ ਹੈ। ਭਗਤ ਜੈ ਦੇਵ ਜੀ ਕਦੋਂ ਪੈਦਾ ਹੋਏ, ਇਸ ਬਾਰੇ ਭਾਵੇਂ ਇਤਿਹਾਸਕਾਰਾਂ ਵਿਚ ਮੱਤਭੇਦ ਹਨ ਪਰ ਫਿਰ ਵੀ ਕੁਝ ਇਤਿਹਾਸਕਾਰਾਂ ਨੇ ਆਪ ਜੀ ਦੇ ਮਾਤਾ-ਪਿਤਾ ਦਾ ਸਮਾਂ ੧੦੨੫ ਈਸਵੀ ਤੋਂ ੧੦੫੦ ਈਸਵੀ ਤਕ ਦਿੱਤਾ ਹੈ।

ਆਪ ਜੀ ਦਾ ਬਚਪਨ ਪਿੰਡ ਵਿਚ ਹੀ ਬੀਤਿਆ। ਆਪ ਨੇ ਛੋਟੀ ਉਮਰੇ ਸੰਸਕ੍ਰਿਤ ਦਾ ਚੋਖਾ ਗਿਆਨ ਹਾਸਲ ਕਰ ਲਿਆ ਸੀ। ਆਪ ਬਹੁਤ ਹੀ ਉੱਚੀ ਬਿਰਤੀ ਅਤੇ ਤੀਖਣ ਬੁੱਧੀ ਦੇ ਮਾਲਕ ਸਨ। ਆਪ ਦੇ ਸ਼ੁਭ ਗੁਣਾਂ ਦੀ ਮਹਿਕ ਹਰ ਪਾਸੇ ਫੈਲ ਚੁੱਕੀ ਸੀ। ਇਸ ਲਈ ਬੰਗਾਲ ਦੇ ਰਾਜਾ ਲਛਮਣ ਸੈਨ ਨੇ ਆਪ ਨੂੰ ਦਰਬਾਰੀ ਕਵੀਆਂ ਵਿਚ ਸ਼ਾਮਲ ਕਰ ਲਿਆ। ਆਪ ਰਾਜ-ਦਰਬਾਰ ਦੇ ਪੰਜਾਂ ਰਤਨਾਂ ਵਿੱਚੋਂ ਇਕ ਸਨ ਪਰ ਇਸ ਦੇ ਬਾਵਜੂਦ ਵੀ ਫਕੀਰੀ ਸੁਭਾਅ ਦੇ ਮਾਲਕ ਸਨ। ਆਪ ਭਾਵੇਂ ਤਥਾਕਥਿਤ ਉੱਚ ਜਾਤੀ ਦੇ ਬ੍ਰਾਹਮਣ ਸਨ ਪਰ ਫਿਰ ਵੀ ਆਪ ਨੇ ਉੱਚੀ ਜਾਤੀ ਦਾ ਮਾਣ ਛੱਡ ਕੇ 'ਏਕ ਦ੍ਰਿਸਟਿ ਕਰਿ ਸਮਸਰਿ ਜਾਣੈ' ਦੀ ਦ੍ਰਿਸ਼ਟੀ ਧਾਰਨ

** ਪਿੰਡ ਤਾਰਾਗੜ੍ਹ, ਡਾਕ: ਧਰਮਕੋਟ ਬੱਗਾ, ਤਹਿ: ਬਟਾਲਾ, ਗੁਰਦਾਸਪੁਰ। ਮੋ: ੯੮੭੨੧-੧੯੮੪੬*

ਕਰਦਿਆਂ ਪ੍ਰਭੂ ਦੀ ਭਗਤੀ ਦ੍ਰਿੜ੍ਹ ਕੀਤੀ ਅਤੇ ਉਨ੍ਹਾਂ 'ਤੇ ਕਿਰਪਾ ਹੋਈ। ਆਪ ਨੇ ਦੇਸਾਂ-ਦੇਸਾਂਤਰਾਂ ਦੀ ਯਾਤਰਾ ਵੀ ਕੀਤੀ। ਤੀਰਥਾਂ ਦੀ ਯਾਤਰਾ ਕਰਦਿਆਂ ਆਪ ਜਗਨਨਾਥ ਪੁਰੀ ਪੁੱਜੇ ਜਿੱਥੇ ਆਪ ਜੀ ਦੀ ਸ਼ਾਦੀ ਇਕ ਬਹੁਤ ਹੀ ਗੁਣਵਾਨ ਤੇ ਸੀਲਵੰਤ ਲੜਕੀ ਪਦਮਾਵਤੀ ਨਾਲ ਹੋਈ। ਦੋਵੇਂ ਜੀਅ ਪ੍ਰੇਮਾ-ਭਗਤੀ ਤੇ ਸਾਧੂ-ਸੇਵਾ ਵਿਚ ਜੀਵਨ ਬਤੀਤ ਕਰਨ ਵਾਲੇ ਸੁਭਾਅ ਦੇ ਮਾਲਕ ਸਨ। ਬਚਪਨ ਤੋਂ ਹੀ ਆਪ ਜੀ ਦੇ ਮਨ ਵਿਚ ਵੈਰਾਗ ਦੀ ਧਾਰਾ ਬੜੇ ਵੇਗ ਨਾਲ ਚੱਲ ਰਹੀ ਸੀ। ਵੈਰਾਗ ਉਹ ਨਿਰਮਲ ਵਹਿਣ ਹੈ, ਜਿਸ ਰਾਹੀਂ ਮਨ ਦੀ ਮੈਲ ਧੋਤੀ ਜਾਂਦੀ ਹੈ। ਆਪ ਜੀ ਦੀ ਪਤਨੀ ਪਦਮਾਵਤੀ ਦੇ ਸੰਜੋਗ ਨੇ ਵੈਰਾਗ ਦੇ ਨਾਲ ਪ੍ਰੇਮ ਵੀ ਪੈਦਾ ਕਰ ਦਿੱਤਾ। ਵੈਰਾਗ ਉੱਚੀ ਲਗਨ ਪੈਦਾ ਕਰਦਾ ਹੈ, ਪ੍ਰੇਮ ਜੀਵਨ ਵਿਚ ਰਸ ਪੈਦਾ ਕਰਦਾ ਹੈ। ਇਸ ਆਤਮ-ਰਸ ਦੀ ਅਵਸਥਾ ਵਿਚ ਹੀ ਆਪ ਜੀ ਨੇ ਸੰਸਕ੍ਰਿਤ ਵਿਚ ਬਹੁਤ ਰਚਨਾਵਾਂ ਰਚੀਆਂ। ਆਪ ਜੀ ਦੀ ਰਚਨਾ 'ਗੀਤ ਗੋਬਿੰਦ' ਪ੍ਰਸਿੱਧ ਹੈ।

ਕਿਹਾ ਜਾਂਦਾ ਹੈ ਕਿ ਇਕ ਵਾਰ ਆਪ ਜੀ ਨੂੰ ਰਸਤੇ ਵਿਚ ਇਕ ਠੱਗਾਂ ਦਾ ਟੋਲਾ ਮਿਲ ਗਿਆ। ਉਨ੍ਹਾਂ ਨੇ ਆਪ ਨੂੰ ਲੁੱਟਣਾ ਚਾਹਿਆ। ਆਪ ਨੇ ਸਾਰੀਆਂ ਵਸਤਾਂ ਖੁਸ਼ੀ ਨਾਲ ਹੀ ਦੇ ਦਿੱਤੀਆਂ ਅਤੇ ਕਿਹਾ 'ਭਲੇ ਲੋਕੋ! ਇਹ ਮਾਇਆ ਦੀ ਪਕੜ ਹੀ ਪਾਪ ਦਾ ਮੂਲ ਹੈ, ਬੇ-ਸੰਜਮੇ ਨੂੰ ਹੀ ਰੋਗ ਗ੍ਰਸਦੇ ਹਨ ਅਤੇ ਸੰਸਾਰਿਕ ਮੋਹ ਹੀ ਦੁੱਖਾਂ ਦਾ ਕਾਰਨ ਹਨ। ਇਨ੍ਹਾਂ ਤਿੰਨਾਂ ਨੂੰ ਤਿਆਗਣ ਨਾਲ ਹੀ ਸੁਖ-ਸ਼ਾਂਤੀ ਪ੍ਰਾਪਤ ਹੋ ਸਕਦੀ ਹੈ।'

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਦੋ ਪਾਵਨ ਸ਼ਬਦ (ਇਕ ਰਾਗ ਗੂਜਰੀ ਵਿਚ ਤੇ ਦੂਜਾ ਰਾਗ ਮਾਰੂ ਵਿਚ) ਦਰਜ ਹਨ। ਇਨ੍ਹਾਂ ਦੀ ਬੋਲੀ ਪ੍ਰਾਕ੍ਰਿਤ ਤੇ ਹਿੰਦੀ ਹੈ। ਇਹ ਸ਼ਬਦ ਬੋਲੀ ਤੇ ਭਾਵ ਦੇ ਲਿਹਾਜ਼ ਨਾਲ ਰਤਾ ਕਠਨ ਹਨ। ਅਰਾਧਨਾ, ਸ਼ਰਧਾ, ਸਿਮਰਨ, ਵਾਸ਼ਨਾ ਰਹਿਤ ਸੰਜਮੀ ਜੀਵਨ, ਈਸ਼ਵਰ ਦੀ ਹੋਂਦ ਤੇ ਪ੍ਰੇਮਾ-ਭਗਤੀ ਆਪ ਜੀ ਦੇ ਇਨ੍ਹਾਂ ਪਾਵਨ ਸ਼ਬਦਾਂ ਦੇ ਮੁੱਖ ਸਰੋਕਾਰ ਹਨ। ਆਪ ਮਨੁੱਖੀ ਜੀਵ ਨੂੰ ਕੇਵਲ ਪਰਮਾਤਮਾ ਦਾ ਨਾਮ-ਸਿਮਰਨ ਲਈ ਪ੍ਰੇਰਦੇ ਹਨ ਜੋ ਆਪ ਜੀ ਅਨੁਸਾਰ ਸੁੰਦਰ ਤੇ ਅੰਮ੍ਰਿਤ ਭਰਪੂਰ ਹੈ ਅਤੇ ਜਗਤ ਦਾ ਮੂਲ ਹੈ। ਸਿਮਰਨ ਹੀ ਸਭ ਤਰ੍ਹਾਂ ਦੇ ਦੁੱਖਾਂ ਅਤੇ ਤਕਲੀਫਾਂ ਦਾ ਅਉਖਧ ਹੈ:

*ਕੇਵਲ ਰਾਮ ਨਾਮ ਮਨੋਰਮੰ॥ ਬਦਿ ਅੰਮ੍ਰਿਤ ਤਤ ਮਇਅੰ॥*
*ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ॥* *(ਪੰਨਾ ੫੨੬)*

ਆਪ ਜੀ ਅਨੁਸਾਰ ਮਨੁੱਖੀ ਜੀਵ ਨੂੰ ਪਰਮਾਤਮਾ ਦੀ ਭਗਤੀ ਮਨ, ਬਚਨ ਤੇ ਕਰਮ ਨਾਲ ਕਰਨੀ ਚਾਹੀਦੀ ਹੈ। ਯੱਗ, ਤਪ ਤੇ ਦਾਨ ਦਾ ਕੋਈ ਲਾਭ ਨਹੀਂ। ਇਹ ਸਭ ਵਿਖਾਵੇ ਹਨ। ਕੇਵਲ ਤੇ ਕੇਵਲ ਉਸ ਪਰਮਾਤਮਾ ਨੂੰ ਹੀ ਸਿਮਰਨਾ ਚਾਹੀਦਾ ਹੈ ਜੋ ਅਖੰਡ ਸਤ ਦਾ ਪ੍ਰਤੀਕ ਹੈ, ਜਿਸ ਵਿਚ ਸਭ ਕੁਝ ਸਮਾਇਆ ਹੋਇਆ ਹੈ ਅਤੇ ਸਭ ਕੁਝ ਵਿਚ ਇਕ-ਰਸ ਹੋ ਕੇ ਵਿਆਪਕ ਹੈ। ਉਹ ਹੀ ਸਭ ਪਦਾਰਥਾਂ ਦੀ ਪ੍ਰਾਪਤੀ

ਦਾ ਸੋਮਾ ਹੈ।

ਆਪ ਜੀ ਅਨੁਸਾਰ ਨੇਕ ਇਨਸਾਨ ਬਣਨ ਲਈ ਲੋਭ ਨੂੰ ਛੱਡਣਾ ਜ਼ਰੂਰੀ ਹੈ, ਪਰਾਏ ਘਰ ਦੀ ਝਾਕ ਮਨੁੱਖ ਨੂੰ ਇਸ ਹੱਦ ਤਕ ਡੇਗ ਦਿੰਦੀ ਹੈ ਕਿ ਉਸ ਦਾ ਰੂਹਾਨੀ ਵਿਕਾਸ ਨਹੀਂ ਹੋ ਸਕਦਾ। ਦੁਰਮਤਿ ਤਿਆਗ ਕੇ ਪ੍ਰਭੂ ਦੀ ਸ਼ਰਨ ਆਉਣਾ ਜ਼ਰੂਰੀ ਹੈ। ਜੋ ਇੱਕੋ-ਇੱਕ ਤੱਤ-ਸਤ ਸਦੀਵੀ ਹਸਤੀ ਹੈ ਅਤੇ ਸਦਾ ਖਿੜਿਆ ਰਹਿੰਦਾ ਹੈ:

*ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ॥*
*ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ॥* (ਪੰਨਾ ੫੨੬)

ਆਪ ਅਨੁਸਾਰ ਉਸ ਗੁਣੀ-ਨਿਧਾਨ ਪਰਮਾਤਮਾ ਦੇ ਗੁਣਾਂ ਨਾਲ ਸਾਂਝ ਪਾਉਣ ਤੇ ਉਨ੍ਹਾਂ ਗੁਣਾਂ ਦਾ ਚਿੰਤਨ-ਮੰਥਨ ਕਰਨ ਅਤੇ ਆਤਮਸਾਤ ਕਰਨ ਨਾਲ ਹੀ ਮਨ ਦੀ ਮੈਲ ਧੁਲ ਜਾਂਦੀ ਹੈ, ਦੁਬਿਧਾ ਮਿਟ ਜਾਂਦੀ ਹੈ, ਦ੍ਰਿਸ਼ਟੀ ਇਕ-ਸਮਾਨ ਹੋ ਜਾਂਦੀ ਹੈ। ਜਿਸ ਤਰ੍ਹਾਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ, ਉਸੇ ਤਰ੍ਹਾਂ ਹੀ ਜੀਵ ਵੀ ਉਸ ਹਸਤੀ ਵਿਚ ਲੀਨ ਹੋ ਜਾਂਦਾ ਹੈ। ਉਸ ਪ੍ਰਭੂ ਦੀ ਸਿਫ਼ਤ-ਸਲਾਹ ਦੀ ਬਰਕਤ ਨਾਲ ਹੀ ਕੂੜ ਦੀ ਕੰਧ ਢਹਿੰਦੀ ਹੈ, ਦੂਜ ਦੀ ਭਾਵਨਾ ਮਿਟਦੀ ਹੈ ਤੇ ਖੁਸ਼ੀਆਂ ਦੇ ਖਜ਼ਾਨੇ ਦੇ ਮਾਲਕ ਹੋ ਜਾਈਦਾ ਹੈ:

*ਮਨ ਆਦਿ ਗੁਣ ਆਦਿ ਵਖਾਣਿਆ॥*
*ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ॥* (ਪੰਨਾ ੧੧੦੬)

ਆਪ ਅਨੁਸਾਰ ਜਿਨ੍ਹਾਂ ਭਗਤਾਂ ਨੇ ਪ੍ਰਭੂ ਨੂੰ ਪਾ ਲਿਆ ਹੈ, ਉਨ੍ਹਾਂ ਦੇ ਮਨ ਪਾਵਨ, ਬੋਲ ਪਵਿੱਤਰ ਅਤੇ ਕਰਮ ਸ਼ੁਭ ਹੁੰਦੇ ਹਨ। ਐਸੇ ਮਨੁੱਖ ਜੋਗ, ਤਪ, ਜਪ ਤੇ ਦਾਨ ਆਦਿ ਦੇ ਝਗੜਿਆਂ ਵਿਚ ਨਹੀਂ ਪੈਂਦੇ। ਹੋਰ ਸਾਰੇ ਦੁਨਿਆਵੀ ਆਸਰੇ ਛੱਡ ਕੇ ਉਸ ਦੀ ਸ਼ਰਨ ਪਿਆਂ ਸਭ ਨਿਧਾਂ ਮਿਲ ਜਾਂਦੀਆਂ ਹਨ:

*ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ॥*
*ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ॥੪॥*
*ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ॥*
*ਜੈਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ॥੫॥੧॥* (ਪੰਨਾ ੫੨੬)

ਆਪ ਜੀ ਨੇ ਬਹੁਤਾ ਜੀਵਨ ਆਪਣੇ ਪਿੰਡ ਕੇਂਦੂਲੀ ਵਿਚ ਹੀ ਗੁਜ਼ਾਰਿਆ। ਆਪ ਬੜੇ ਆਦਰਸ਼ਕ ਗ੍ਰਿਹਸਤੀ, ਉੱਚੇ ਭਗਤ, ਆਏ-ਗਏ ਦੀ ਸੇਵਾ ਕਰਨ ਵਾਲੇ ਅਤੇ ਧਰਮ ਤੇ ਇਖ਼ਲਾਕ ਨੂੰ ਪ੍ਰਚਾਰਨ ਵਾਲੇ ਸਨ। ਆਪ ਪ੍ਰੇਮਾ-ਭਗਤੀ ਵਿਚ ਹੀ ਜੀਵਨ ਬਤੀਤ ਕਰਦੇ ਰਹੇ ਅਤੇ ਅਨੇਕਾਂ ਜੀਵਾਂ ਨੂੰ ਆਪਣੇ ਜੀਵਾਂ ਦੇ ਉਦੇਸ਼ਾਂ ਰਾਹੀਂ ਵਾਹਿਗੁਰੂ ਦੀ ਭਗਤੀ ਦ੍ਰਿੜ੍ਹ ਕਰਵਾਉਂਦੇ ਰਹੇ। ਆਪ ਜੀ ਨੇ ਅੰਤਮ ਸਵਾਸ ਲੈਂਦਿਆਂ ਜੱਦੀ ਪਿੰਡ ਕੇਂਦੂਲੀ ਵਿਖੇ ਹੀ ਸਰੀਰਿਕ ਚੋਲਾ ਤਿਆਗ ਦਿੱਤਾ।

■

# ਸ੍ਰੀ ਗੁਰੂ ਅਮਰਦਾਸ ਜੀ ਤੇ ਗੋਇੰਦਵਾਲ ਸਾਹਿਬ

*-ਸ. ਸ਼ਮਸ਼ੇਰ ਸਿੰਘ 'ਅਸ਼ੋਕ'*

### *ਮੁੱਖ ਸ਼ਬਦ*

ਨਗਰ ਗੋਇੰਦਵਾਲ, ਜੋ ਗੋਂਦੇ (ਗੋਇੰਦੇ) ਨਾਮਕ ਮਰਵਾਹੇ ਖੱਤ੍ਰੀ ਦੇ ਨਾਂ 'ਤੇ ਵੱਸਿਆ, ਜ਼ਿਲ੍ਹਾ ਅੰਮ੍ਰਿਤਸਰ, ਤਹਿਸੀਲ ਤਰਨ ਤਾਰਨ ਥਾਣਾ ਵੈਰੋਵਾਲ, ਦਰਿਆ ਬਿਆਸ ਕੰਢੇ ਵੱਸੇ ਇਲਾਕੇ ਮਾਝੇ ਦੀ ਇਕ ਪ੍ਰਸਿੱਧ ਆਬਾਦੀ ਹੈ। ਸਿੱਖ ਇਤਿਹਾਸ ਦੇ ਨੁਕਤਾ-ਨਿਗਾਹ ਤੋਂ ਇਹ ਇਕ ਖਾਸ ਵਿਸ਼ੇਸ਼ਤਾ ਰੱਖਣ ਵਾਲਾ ਪਵਿੱਤਰ ਸਥਾਨ ਹੈ। ਇਹ ਨਗਰ ਰੇਲਵੇ ਸਟੇਸ਼ਨ ਤਰਨ ਤਾਰਨ ਤੋਂ ੧੫ ਮੀਲ (੨੪ ਕਿਲੋਮੀਟਰ) ਅਗਨਿ ਕੋਣ ਵੱਲ ਸਥਿਤ ਹੈ।

ਇਹ ਨਗਰ ਪਹਿਲੇ ਪਹਿਲ ਕਿਵੇਂ ਵੱਸਿਆ ਤੇ ਫਿਰ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਿਹਰ ਦਾ ਸਦਕਾ ਉਨ੍ਹਾਂ ਦੇ ਹੁਕਮ ਨਾਲ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਨਾਮ-ਬਾਣੀ ਦੇ ਪ੍ਰਤਾਪ ਨਾਲ ਇਹ ਨਗਰ ਕਿਵੇਂ ਆਬਾਦ ਕੀਤਾ, ਇਸ ਸਬੰਧ ਵਿਚ ਇਥੇ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਮੁੱਢਲੇ ਇਤਿਹਾਸਕ ਵੇਰਵੇ ਦੇਣੇ ਜ਼ਰੂਰੀ ਹਨ ਤਾਂ ਕਿ ਗੁਰਮਤਿ ਪ੍ਰੇਮੀ ਪਾਠਕਾਂ ਦੀਆਂ ਨਜ਼ਰਾਂ ਦੇ ਸਾਹਮਣੇ ਇਸ ਨਗਰ ਦਾ ਸਹੀ-ਸਹੀ ਤਾਰੀਖ਼ੀ ਹਾਲ ਸ਼ੀਸ਼ੇ ਦੇ ਅਕਸ ਵਾਂਗ ਝਲਕਦਾ ਸਾਫ਼ ਨਜ਼ਰੀਂ ਪਵੇ।

### *ਭੱਲਾ ਖ਼ਾਨਦਾਨ ਤੇ ਉਸ ਦਾ ਮੁੱਢਲਾ ਵਾਸ:*

ਪ੍ਰਸਿੱਧ ਇਤਿਹਾਸਕਾਰ ਕਵੀ ਕੇਸਰ ਸਿੰਘ ਛਿੱਬਰ ਦੇ ਕਥਨ ਅਨੁਸਾਰ ਭੱਲਾ ਖ਼ਾਨਦਾਨ ਦਾ ਕਦੀਮੀ ਪਿੰਡ ਬਾਸਰਕੇ, ਜ਼ਿਲ੍ਹਾ ਅੰਮ੍ਰਿਤਸਰ ਮਸ਼ਹੂਰ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਵਡੇਰਾ ਬਿਸ਼ਨਾ ਭੱਲਾ ਨਾਮੀ ਇਕ ਦੁਕਾਨਦਾਰ ਸੀ। ('ਵਿਚਿ ਬਾਸਰਕੀ ਰਹੇ ਬਿਸ਼ਨਾ ਭਲਾ। ਹੱਟੀ ਬੈਠੇ ਇਕ ਇਕੱਲਾ'।) ਇਸ ਬਿਸ਼ਨੇ ਭੱਲੇ ਦੇ ਘਰ ਹਰਿ ਜੀ ਨਾਮੀ ਪੁੱਤਰ ਪੈਦਾ ਹੋਇਆ, ਜੋ ਵੱਡਾ ਹੋਣ 'ਤੇ ਮਰਵਾਹੇ ਖੱਤਰੀਆਂ ਦੇ ਘਰ ਵਿਆਹਿਆ ਗਿਆ। ਕੁਝ ਚਿਰ ਪਿੱਛੋਂ ਬਿਸ਼ਨਾ ਭੱਲਾ ਕਿਸੇ ਕਾਰਨ ਪਿੰਡ ਬਾਸਰਕੀਂ ਦਾ ਵਸੇਬਾ ਛੱਡ ਕੇ ਅੰਮ੍ਰਿਤਸਰ ਦੇ ਨੇੜੇ ਪਿੰਡ ਗਿਲਵਾਲੀ ਜਾ ਵੱਸਿਆ ਜਿੱਥੇ ਉਸ ਦੇ ਪੁੱਤਰ ਹਰਿ ਜੀ ਭੱਲੇ ਦੇ ਘਰ ਤੇਜ ਮੱਲ ਦਾ ਜਨਮ ਹੋਇਆ। ਪਿੰਡ ਗਿਲਵਾਲੀ ਜਾਣ 'ਤੇ ਬਿਸ਼ਨੇ ਦਾ ਵਪਾਰਕ ਕੰਮ ਛੇਤੀ ਹੀ ਚੰਗਾ ਚਮਕ ਨਿਕਲਿਆ। ਜਦ ਤੇਜ ਮੱਲ ਬਾਰ੍ਹਾਂ ਵਰ੍ਹਿਆਂ ਦਾ ਹੋਇਆ ਤਾਂ ਉਹ ਦੁੱਗਲ ਖੱਤਰੀਆਂ ਦੇ ਘਰ ਵਿਆਹਿਆ ਗਿਆ। ਇਸ ਸਮੇਂ ਬਿਸ਼ਨੇ ਭੱਲੇ ਦੀ ਮਾਲੀ

ਹਾਲਤ ਭਾਵੇਂ ਚੰਗੀ ਸੁਧਰ ਗਈ ਸੀ ਤੇ ਉਸ ਦੀ ਤਜਾਰਤ ਵੀ ਚਮਕ ਪਈ ਸੀ, ਪਰ ਫਿਰ ਪਤਾ ਨਹੀਂ ਕਿਉਂ ਉਸ ਨੇ ਪਿੰਡ ਗਿਲਵਾਲੀ ਦਾ ਵਸੇਬਾ ਛੱਡਿਆ ਤੇ ਮੁੜ ਆਪਣੇ ਕਦੀਮੀ ਪਿੰਡ ਬਾਸਰਕੇ ਹੀ ਜਾ ਵੱਸਿਆ। ਪਿੰਡ ਬਾਸਰਕੇ ਜਾਣ ਤੋਂ ਥੋੜ੍ਹਾ ਚਿਰ ਪਿੱਛੋਂ ਹੀ ਬਿਸ਼ਨੇ ਭੱਲੇ ਦਾ ਦੇਹਾਂਤ ਹੋ ਗਿਆ। ਫਿਰ ਥੋੜ੍ਹਾ ਚਿਰ ਪਿੱਛੋਂ ਹੀ ਦੇਵਨੇਤ ਅਜਿਹੀ ਹੋਈ ਕਿ ਜਦ ਬਿਸ਼ਨੇ ਦੇ ਫੁੱਲ ਲੈ ਕੇ ਹਰਿ ਜੀ ਭੱਲਾ ਹਰਿਦੁਆਰ ਗਿਆ ਤਾਂ ਉਥੇ ਹੀ ਅਚਾਨਕ ਬੀਮਾਰ ਹੋਣ 'ਤੇ ਸਵਰਗਵਾਸ ਹੋ ਗਿਆ। ਇਥੇ ਹੀ ਉਸ ਦੇ ਪੁੱਤਰ ਤੇਜ ਮੱਲ ਭੱਲੇ ਨੇ, ਜੋ ਉਸ ਦੇ ਨਾਲ ਸੀ, ਉਸ ਦਾ ਅੰਤਿਮ ਸੰਸਕਾਰ ਕੀਤਾ ਤੇ ਆਪ ਮੁੜ ਪਿੰਡ ਬਾਸਰਕੇ ਵਾਪਸ ਪਰਤ ਆਇਆ।

### *ਸ੍ਰੀ ਅਮਰਦਾਸ ਜੀ ਦਾ ਜਨਮ :*

ਫਿਰ ਭਾਈ ਤੇਜ ਮੱਲ (ਤੇਜ ਭਾਨ ਜਾਂ ਤੇਜੋ) ਭੱਲੇ ਦੇ ਘਰ ਮਾਤਾ ਲੱਖੋ (ਲੱਛਮੀ ਦੇਵੀ ਉਰਫ਼ ਸੁਲੱਖਣੀ) ਦੀ ਕੁੱਖੋਂ ਸ੍ਰੀ ਅਮਰਦਾਸ ਜੀ ਦਾ ਜਨਮ ਵੈਸਾਖ ਸੁਦੀ ੧੪ ਸੰਮਤ ੧੫੩੬ ਬਿ. ਮੁਤਾਬਿਕ ੫ ਮਈ ਸੰਨ ੧੪੭੯ ਨੂੰ ਪਿੰਡ ਬਾਸਰਕੇ ਦੇ ਸਥਾਨ 'ਪਰ ਹੋਇਆ। ਭਾਈ ਤੇਜ ਭਾਨ ਦੇ ਤਿੰਨ ਪੁੱਤਰ ਹੋਰ ਸਨ, ਜੋ ਸ੍ਰੀ ਅਮਰਦਾਸ ਜੀ ਤੋਂ ਉਮਰ ਵਿਚ ਵਡੇਰੇ ਸਨ। 'ਗੁਰ ਪ੍ਰਤਾਪ ਸੂਰਜ' ਦੇ ਕਥਨ ਅਨੁਸਾਰ ਪਿੰਡ ਬਾਸਰਕੀਂ ਰਹਿ ਕੇ ਇਹ ਸਾਰੇ ਹੀ ਦੁਕਾਨਦਾਰੀ ਦੀ ਥਾਵੇਂ ਖੇਤੀਬਾੜੀ ਦਾ ਕੰਮ ਕਰਨ ਲੱਗ ਪਏ ਸਨ:-

*ਖੇਤੀ ਕ੍ਰਿਤ ਕੋ ਸੁਤ ਕਰਹਿ ਤੇਜੋ ਸੁਖ ਪਾਵੈ।*
*ਬੈਠ ਰਹਹਿ ਸਿਮਰਹਿ ਪ੍ਰਭੂ ਭਗਤੀ ਚਿਤ ਲਾਵੈ।*
*ਆਪੋ ਆਪਨੇ ਕਾਜ ਮਹਿ ਚਾਰਹੁ ਸੁਤ ਲਾਗੇ।*
*ਬੀਤ ਗਯੋ ਚਿਰ ਕਾਲ ਹੀ ਪੌਤ੍ਰ ਪਿਖਿ ਆਗੇ।*

'ਸ੍ਰੀ ਗੁਰੂ ਮਹਿਮਾ ਪ੍ਰਕਾਸ਼' ਦੇ ਲੇਖਕ ਬਾਬਾ ਸਰੂਪ ਦਾਸ ਭੱਲੇ ਨੇ ਵੀ ਕੁਝ ਅਜਿਹਾ ਹੀ ਲਿਖਿਆ ਹੈ:-

*ਆਗਿਆ ਕਾਰੀ ਤਿਨ ਸੁਤ ਚਾਰ। ਗ੍ਰਿਹਿ ਕ੍ਰਿਖੀ ਸਾਧੈ ਸਭ ਬਿਵਹਾਰ।*
*ਵੇ ਬੈਠੇ ਰਹੇ ਭਵਨ ਸਦ ਕਰੇ। ਕਛੁ ਕਾਰਜ ਕਰੇ ਨ ਮਨ ਸੋ ਧਰੇ॥੩॥*

### *ਵਿਆਹ ਤੇ ਸੰਤਾਨ :*

ਲੱਗਭਗ ੨੩ ਸਾਲ ਦੀ ਉਮਰੇ ੧੧ ਮਾਘ ਸੰਮਤ ੧੫੫੯ ਬਿ. ਨੂੰ ਸ੍ਰੀ ਅਮਰਦਾਸ ਜੀ ਦੀ ਸ਼ਾਦੀ ਸਣਖਤਰੇ ਪਿੰਡ ਦੇ ਵਾਸੀ ਸ੍ਰੀ ਦੇਵ ਚੰਦ ਬਹਿਲ ਦੀ ਸਪੁੱਤਰੀ ਬੀਬੀ ਰਾਮ ਕੌਰ ਜੀ ਦੇ ਨਾਲ ਹੋਈ। ਸ੍ਰੀ ਅਮਰਦਾਸ ਜੀ ਦੇ ਘਰ ਇਹ ਸੰਤਾਨ ਪੈਦਾ ਹੋਈ ੧) ਬੀਬੀ ਦਾਨੀ ਜੀ, ੨) ਬੀਬੀ ਭਾਨੀ ਜੀ, ੩) ਬਾਬਾ ਮੋਹਨ ਜੀ, ੪) ਬਾਬਾ ਮੋਹਰੀ ਜੀ। ਸ੍ਰੀ ਅਮਰਦਾਸ ਜੀ ਉਸ ਸਮੇਂ ਪਿੰਡ ਬਾਸਰਕੀਂ ਰਹਿ ਕੇ ਘਰ ਦਾ ਚੰਗਾ ਕਾਰੋਬਾਰ ਕਰਦੇ ਸਨ, ਜਿਸ ਕਰਕੇ ਗੁਜ਼ਾਰਾ ਚੰਗਾ ਚੱਲਦਾ ਸੀ।

ਆਪ ਦਾ ਸੁਭਾਉ ਮੁੱਢੋਂ ਹੀ ਬੜਾ ਭਗਤੀ-ਭਾਵ ਭਰਿਆ ਤੇ ਦਾਨੀ ਸੀ।

***ਗੁਰੂ-ਘਰ ਨਾਲ ਪ੍ਰੇਮ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ:***

ਬਾਬਾ ਸਰੂਪ ਦਾਸ ਭੱਲਾ ਦੇ ਕਥਨ ਅਨੁਸਾਰ ਸ੍ਰੀ ਗੁਰੂ ਅਮਰਦਾਸ ਜੀ ਹਰੇਕ ਸਾਲ ਦੋ ਵਾਰ ਹਰਿਦੁਆਰ ਦੀ ਯਾਤਰਾ ਵਾਸਤੇ ਜਾਂਦੇ ਸਨ। "ਗੰਗਾ ਸੇਵਨ ਬ੍ਰਤ ਮਨ ਕਰਾ ਬਰਖ ਮਾਹਿ ਜਾਤ੍ਰਾ ਦੁਇ ਕਰਾ।" (ਮਹਿਮਾ ਪ੍ਰਕਾਸ਼), ਇਸ ਤਰ੍ਹਾਂ ਜਦ ਉਹ ੨੧ਵੀਂ ਵਾਰ ਹਰਿਦੁਆਰ (ਗੰਗਾ) ਗਏ ਤਾਂ ਰਸਤੇ ਵਿਚ ਅਜਿਹੀ ਠੋਕਰ ਲੱਗੀ ਕਿ ਪਿੰਡ ਵਾਪਸ ਪਹੁੰਚਦਿਆਂ ਹੀ ਪੂਰਨ ਬ੍ਰਹਮ-ਗਿਆਨੀ ਗੁਰੂ ਦੀ ਭਾਲ ਕਰਨੀ ਸ਼ੁਰੂ ਕੀਤੀ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਜੀ ਉਨ੍ਹਾਂ ਦੇ ਸਕੇ ਭਤੀਜੇ ਨਾਲ ਵਿਆਹੇ ਹੋਏ ਸਨ:-

*ਸ੍ਰੀ ਅੰਗਦ ਜੀ ਕੀ ਸੁਤਾ ਬੀਬੀ ਅਮਰੋ ਨਾਮ।*
*ਹਰਿ ਨਿਜ ਭਗਤੀ ਬਾਝ ਧਰਯੋ ਉਤਰੀ ਸਤਿਗੁਰ ਧਾਮ॥੩੨॥*
*ਸ੍ਰੀ ਅਮਰਦਾਸ ਕੋ ਭ੍ਰਾਤ ਸੁਤ ਅਤਿ ਵਡਭਾਗੀ ਆਹ।*
*ਪੁਰਾਤਨ ਕੁਟੰਬ ਸੰਜੋਗ ਬਿਧ, ਤਾ ਸੋ ਭਯੋ ਬਿਵਾਹ॥੩੩॥*

ਬੀਬੀ ਅਮਰੋ ਜੀ ਰੋਜ਼ ਅੰਮ੍ਰਿਤ ਵੇਲੇ ਉੱਠ ਕੇ ਗੁਰਬਾਣੀ ਦਾ ਪਾਠ ਉੱਚੀ ਸੁਰ ਨਾਲ ਕਰਿਆ ਕਰਦੇ ਸਨ। ਕੋਲੋ-ਕੋਲੀ ਘਰ ਹੋਣ ਕਰਕੇ ਸ੍ਰੀ ਅਮਰਦਾਸ ਜੀ ਨੇ ਬੀਬੀ ਜੀ ਦੇ ਮੂੰਹੋਂ ਗੁਰਬਾਣੀ ਦਾ ਪਾਠ ਸੁਣਿਆ ਤਾਂ ਉਨ੍ਹਾਂ ਨੂੰ ਗੁਰੂ-ਦਰਸ਼ਨਾਂ ਦੀ ਖਿੱਚ ਪਈ ਜਿਸ ਕਾਰਨ ਛੇਤੀ ਹੀ ਇਕ ਦਿਨ ਸ੍ਰੀ ਖਡੂਰ ਸਾਹਿਬ ਪਹੁੰਚ ਕੇ ਗੁਰੂ-ਦਰਬਾਰ ਵਿਚ ਹਾਜ਼ਰ ਹੋ ਗਏ। ਅੱਗੋਂ ਸ੍ਰੀ ਗੁਰੂ ਅੰਗਦ ਦੇਵ ਜੀ ਉਨ੍ਹਾਂ ਨੂੰ ਮਿਲ ਕੇ ਬੜੇ ਖੁਸ਼ ਹੋਏ ਤੇ ਚੰਗੀ ਆਉ-ਭਗਤ ਕੀਤੀ। ਗੁਰੂ-ਦਰਬਾਰ ਸ੍ਰੀ ਖਡੂਰ ਸਾਹਿਬ ਵਿਖੇ ਸਤਿਸੰਗਤ ਦੀ ਰੌਣਕ ਤੇ ਨਾਮ-ਬਾਣੀ ਦਾ ਅਖੰਡ ਪ੍ਰਵਾਹ ਚੱਲਦਾ ਦੇਖ ਕੇ ਫਿਰ ਵਾਪਸ ਘਰ ਨਾ ਗਏ ਤੇ ਉਥੇ ਹੀ ਗੁਰੂ-ਸੰਗਤ ਦੀ ਸੇਵਾ ਕਰਨ ਲੱਗ ਪਏ। ਗੁਰੂ-ਆਗਿਆ ਨਾਲ ਰੋਜ਼ ਸਵੇਰੇ ਦਰਿਆ ਬਿਆਸ ਵਿੱਚੋਂ ਪਾਣੀ ਦੀ ਗਾਗਰ ਭਰ ਕੇ ਲਿਆਉਣੀ ਤੇ ਆਪਣੇ ਹੱਥੀਂ ਬੜੇ ਸ਼ਰਧਾ-ਭਾਵ ਨਾਲ ਗੁਰੂ ਜੀ ਨੂੰ ਇਸ਼ਨਾਨ ਕਰਵਾਉਣਾ ਉਨ੍ਹਾਂ ਦਾ ਨਿੱਤ ਕਰਮ ਸੀ। ਇਸ ਤਰ੍ਹਾਂ ਗੁਰੂ-ਸੇਵਾ ਕਰਦਿਆਂ ਜਦ ਬਾਰਾਂ ਕੁ ਸਾਲ ਹੋ ਗਏ ਤਾਂ ਇਕ ਦਿਨ ਹਨ੍ਹੇਰੇ ਵਿਚ ਦਰਿਆ ਬਿਆਸ 'ਚੋਂ ਪਾਣੀ ਲੈ ਕੇ, ਆਉਂਦੇ ਹੋਏ ਰਸਤੇ ਵਿਚ ਜੁਲਾਹਿਆਂ ਦੀ ਖੱਡੀ ਵਿਚ ਡਿੱਗ ਪਏ ਤੇ ਸੱਟ ਲੱਗਣ ਦੇ ਬਾਵਜੂਦ ਗਾਗਰ ਵਿੱਚੋਂ ਪਾਣੀ ਨਾ ਡੁੱਲ੍ਹਣ ਦਿੱਤਾ। ਪਤਾ ਲੱਗਣ 'ਤੇ ਜੁਲਾਹੀ ਨੇ ਉਨ੍ਹਾਂ ਨੂੰ 'ਨਿਥਾਵਾਂ ਅਮਰੂ' ਕਹਿ ਕੇ ਕੋਸਿਆ, ਪਰ ਆਪ ਉਸ ਦੇ ਦੁਰਬਚਨ ਬਰਦਾਸ਼ਤ ਕਰ ਕੇ ਜਦ ਗੁਰੂ ਜੀ ਦੀ ਹਜ਼ੂਰੀ ਵਿਚ ਪੇਸ਼ ਹੋਏ ਤਾਂ ਸਾਰੀ ਗੱਲ ਦਾ ਪਤਾ ਲੱਗਣ-ਸਾਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬੜੇ ਕਿਰਪਾ-ਭਾਵ ਨਾਲ ਸ੍ਰੀ ਅਮਰਦਾਸ ਜੀ ਨੂੰ 'ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ ਤੇ ਨਿਓਟਿਆਂ ਦੀ ਓਟ'

ਆਦਿ ਬਖਸ਼ਿਸ਼ਾਂ ਕਰ ਕੇ ਗਲੇ ਲਗਾਇਆ।

ਜਦੋਂ ਆਪ ਜੀ ਦੀ ਸੇਵਾ ਪ੍ਰਵਾਨ ਹੋਈ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪ ਨੂੰ ਗੁਰਗੱਦੀ ਦੀ ਬਖਸ਼ਿਸ਼ ਵੀ ਕਰ ਦਿੱਤੀ ਅਤੇ ਫ਼ੁਰਮਾਇਆ ਕਿ ਹੁਣ ਤੁਸੀਂ ਉਸੇ ਤਰ੍ਹਾਂ ਸ੍ਰੀ ਖਡੂਰ ਸਾਹਿਬ ਤੋਂ ਦੂਰ ਜਾ ਕੇ ਕਿਸੇ ਨਿਵੇਕਲੀ ਥਾਂ ਰਹੋ ਤੇ ਨਾਮ-ਬਾਣੀ ਦਾ ਪ੍ਰਚਾਰ ਕਰੋ ਜਿਸ ਤਰ੍ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਤੋਂ ੧੩ ਸਾਲ ਪਹਿਲਾਂ ਦਰਿਆ ਰਾਵੀ ਕੰਢੇ ਸ੍ਰੀ ਕਰਤਾਰਪੁਰ ਸਾਹਿਬ ਗੁਰਗੱਦੀ ਬਖਸ਼ ਕੇ ਉਸੇ ਵੇਲੇ ਆਪ ਨੂੰ ਸ੍ਰੀ ਖਡੂਰ ਸਾਹਿਬ ਭੇਜ ਦਿੱਤਾ ਸੀ, ਕਿਉਂਕਿ ਇਸ ਤਰ੍ਹਾਂ ਗੱਦੀ ਲੈ ਕੇ ਉਨ੍ਹਾਂ ਦੇ ਉਸ ਥਾਂ ਟਿਕੇ ਰਹਿਣ ਨਾਲ ਕਈ ਘਰੋਗੀ ਝਗੜੇ ਛਿੜਨ ਦਾ ਡਰ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਇਹ ਹੁਕਮ ਸਿਰ-ਮੱਥੇ ਪ੍ਰਵਾਨ ਕੀਤਾ ਅਤੇ ਗੋਇੰਦਵਾਲ ਚਲੇ ਗਏ।

***ਨਗਰ ਗੋਇੰਦਵਾਲ ਦੀ ਆਬਾਦੀ:***

ਉਨ੍ਹੀਂ ਦਿਨੀਂ ਨਗਰ ਗੋਇੰਦਵਾਲ ਦਾ ਸਥਾਨ ਬਿਆਸ ਦੇ ਐਨ ਕੰਢੇ 'ਤੇ ਹੋਣ ਕਰਕੇ ਭਾਵੇਂ ਇਲਾਕਾ ਜਲੰਧਰ ਦੁਆਬਾ ਤੋਂ ਲਾਹੌਰ ਜਾਣ ਲਈ ਸ਼ਾਹੀ ਕਾਫ਼ਲਿਆਂ ਦਾ ਲਾਂਘਾ ਹੋਣ ਕਰਕੇ ਤੇ ਬੜੇ ਉੱਚੇ ਟਿੱਬੇ ਦੀ ਸ਼ਕਲ ਵਿਚ ਹੋਣ ਕਰਕੇ ਬੜਾ ਸੁਹਾਵਣਾ ਨਜ਼ਾਰਾ ਪੇਸ਼ ਕਰਦਾ ਸੀ, ਪਰ ਹਰ ਪ੍ਰਕਾਰ ਦੀਆਂ ਤਜਾਰਤੀ ਸਹੂਲਤਾਂ ਦੇ ਬਾਵਜੂਦ ਵੀ ਕੁਝ ਕਾਰਨਾਂ ਕਰਕੇ ਉਜਾੜ ਪਿਆ ਸੀ। ਭਾਈ ਗੋਂਦੇ ਨਾਮੀ ਇਕ ਮਰਵਾਹੇ ਖੱਤਰੀ ਨੇ ਆਪਣੇ ਭਾਈਚਾਰੇ ਸਮੇਤ ਇਥੇ ਪਹੁੰਚ ਕੇ ਕਈ ਵਾਰ ਨਗਰ ਵਸਾਉਣ ਦਾ ਯਤਨ ਕੀਤਾ, ਪਰ ਅਨੇਕ ਯਤਨ ਕਰਨ 'ਤੇ ਵੀ ਉਸ ਦੀ ਇਹ ਸੱਧਰ ਪੂਰੀ ਨਾ ਹੋ ਸਕੀ। ਛੇਕੜ ਭਾਈ ਗੋਂਦਾ ਮੱਲ ਨੇ ਬੜੇ ਸ਼ਰਧਾ-ਭਾਵ ਨਾਲ ਸ੍ਰੀ ਖਡੂਰ ਸਾਹਿਬ ਪਹੁੰਚ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਪ੍ਰਾਪਤ ਕੀਤੀ।

ਭਾਈ ਗੋਂਦਾ ਮੱਲ ਜੀ ਦੇ ਅਰਜ਼ ਕਰਨ 'ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ (ਗੁਰੂ) ਅਮਰਦਾਸ ਜੀ ਨੂੰ ਗੋਇੰਦਵਾਲ ਜਾਣ ਦਾ ਹੁਕਮ ਕੀਤਾ। ਗੁਰੂ-ਆਗਿਆ ਮੰਨ ਕੇ ਸ੍ਰੀ ਅਮਰਦਾਸ ਜੀ ਭਾਈ ਗੋਂਦੇ ਨਾਲ ਉਥੇ ਗਏ ਤੇ ਨਾਮ-ਬਾਣੀ ਦੇ ਪ੍ਰਤਾਪ ਨਾਲ ਨਵਾਂ ਨਗਰ ਵਸਾ ਕੇ ਉਸ ਦਾ ਨਾਂ 'ਗੋਂਦਵਾਲ' (ਗੋਇੰਦਵਾਲ) ਰੱਖ ਦਿੱਤਾ। ਭਾਈ ਗੋਂਦੇ ਸਮੇਤ ਸ੍ਰੀ ਗੁਰੂ ਅਮਰਦਾਸ ਜੀ ਨੇ ਉਥੇ ਪਰਵਾਰ ਸਮੇਤ ਆਪਣੀ ਰਿਹਾਇਸ਼ ਵਾਸਤੇ ਅਤਿ ਸੁੰਦਰ ਮਕਾਨ ਬਣਾਏ ਤੇ ਦੂਰ-ਨੇੜਿਓਂ ਵਪਾਰੀਆਂ ਤੇ ਪਿੰਡਾਂ ਦੇ ਲੋਕਾਂ ਨੂੰ ਬੜੀ ਖੁੱਲ੍ਹਦਿਲੀ ਨਾਲ ਸੱਦ ਕੇ ਉਥੇ ਵਸਾਇਆ, ਜਿਸ ਕਰਕੇ ਥੋੜ੍ਹੇ ਚਿਰ ਵਿਚ ਹੀ ਗੋਇੰਦਵਾਲ ਘੁੱਗ ਵੱਸਣ ਲੱਗਾ ਤੇ ਉਥੋਂ ਦੀ ਰੌਣਕ ਵਧ ਗਈ। ਸ੍ਰੀ ਗੁਰੂ ਅੰਗਦ ਦੇਵ ਜੀ ਖ਼ੁਦ ਖਡੂਰੋਂ ਚੱਲ ਕੇ ਇਕ-ਦੋ ਵੇਰ ਉਥੇ ਅਸ਼ੀਰਵਾਦ ਦੇਣ ਤੇ ਨਗਰ ਦੇਖਣ ਲਈ ਆਏ।

***ਖਡੂਰੋਂ ਗੋਇੰਦਵਾਲ :***

ਇਸ ਤਰ੍ਹਾਂ ਨਗਰ ਗੋਇੰਦਵਾਲ ਆਬਾਦ ਹੋਣ 'ਤੇ ਸ੍ਰੀ ਗੁਰੂ ਅਮਰਦਾਸ ਜੀ ਨੇ

ਪ੍ਰਸਿੱਧ ਸਿੱਖ ਸੇਵਕਾਂ ਨੂੰ ਵੀ ਉਥੇ ਹੀ ਬੁਲਾ ਲਿਆ। ਇਸ ਤਰ੍ਹਾਂ ਦੂਰ-ਨੇੜੇ ਦੇ ਸਿੱਖ ਵੀ ਗੁਰੂ-ਘਰ ਦੀ ਹਾਜ਼ਰੀ ਭਰਨ ਲੱਗੇ ਤੇ ਗੁਰਸਿੱਖੀ ਦਾ ਦਾਇਰਾ ਵਸੀਹ ਹੋਣ ਅਤੇ ਸੰਗਤਾਂ ਦੀ ਆਵਾਜਾਈ ਵਧਣ ਕਰਕੇ ਨਗਰ ਗੋਇੰਦਵਾਲ ਦੀ ਰੌਣਕ ਦਿਨੋਂ-ਦਿਨ ਵਧਣ ਲੱਗੀ।

***ਬਾਉਲੀ ਸਾਹਿਬ ਦੀ ਰਚਨਾ:***

ਉਸ ਸਮੇਂ ਸ਼ਾਹੀ ਕਾਫ਼ਲੇ ਦਿੱਲੀਓਂ ਲਾਹੌਰ ਪਹੁੰਚਣ ਲਈ ਚੂੰਕਿ ਦਰਿਆ ਬਿਆਸ ਤੋਂ ਗੋਇੰਦਵਾਲ ਦਾ ਪੱਤਣ ਲੰਘ ਕੇ ਜਾਂਦੇ ਸਨ ਤੇ ਫਿਰ ਅੱਗੇ ਅਫ਼ਗਾਨਿਸਤਾਨ ਜਾਣ ਲਈ ਵੀ ਇਹੋ ਰਸਤਾ ਸੀ, ਇਸ ਲਈ ਇਥੋਂ ਦਰਿਆਓਂ ਪਾਰ ਆਉਣ-ਜਾਣ ਵਾਲੇ ਕਾਫ਼ਲਿਆਂ ਨੂੰ ਸਾਫ਼ ਪਾਣੀ ਦੀ ਬੜੀ ਦਿੱਕਤ ਮਹਿਸੂਸ ਹੁੰਦੀ ਰਹਿੰਦੀ ਸੀ। ਇਸ ਮੁਸ਼ਕਿਲ ਨੂੰ ਦੂਰ ਕਰਨ ਵਾਸਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਸੰਮਤ ੧੬੧੬ ਬਿ. ਵਿਚ ਬਾਉਲੀ ਦਾ ਪਾੜ ਪੁਟਾਉਣਾ ਸ਼ੁਰੂ ਕੀਤਾ ਤੇ ਲੱਗਭਗ ਛੇ ਸਾਲ ਇਹ ਕੰਮ ਚੱਲਦਾ ਰਿਹਾ। ਛੇਕੜ ਸੰਮਤ ੧੬੨੧ ਬਿ. ਵਿਚ ਇਹ ਕੰਮ ਸਿਰੇ ਚੜ੍ਹਿਆ।

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ, ਜੋ ਭਾਈ ਜੇਠਾ ਜੀ ਦੇ ਤੌਰ 'ਤੇ ਇਸ ਬਾਉਲੀ ਦੀ ਤਾਮੀਰ ਤੋਂ ਪਹਿਲਾਂ ਹੀ ਬੀਬੀ ਭਾਨੀ ਜੀ ਦੇ ਨਾਲ ਸ਼ਾਦੀ ਹੋਣ 'ਤੇ ਗੁਰੂ ਜੀ ਦੇ ਦਾਮਾਦ ਬਣ ਗਏ ਸਨ, ਇਸ ਸਮੇਂ ਸਿਰ ਉੱਤੇ ਟੋਕਰੀ ਢੋ ਕੇ ਬਾਉਲੀ ਦੀ ਸੇਵਾ ਕਰਦੇ ਰਹੇ। ਸ੍ਰੀ ਰਾਮਦਾਸ ਜੀ ਦੇ ਇਸ ਸੇਵਾ-ਭਾਵ ਦਾ ਪਤਾ ਲੱਗਣ 'ਤੇ ਲਾਹੌਰੋਂ ਆਏ ਉਨ੍ਹਾਂ ਦੇ ਸੋਢੀ ਭਾਈਚਾਰੇ ਨੇ ਇਸ ਸੇਵਾ ਬਾਰੇ ਕੁਝ ਇਤਰਾਜ਼ ਵੀ ਕੀਤਾ ਪਰ ਅੱਗੋਂ ਸ੍ਰੀ ਗੁਰੂ ਅਮਰਦਾਸ ਜੀ ਦਾ ਇਹ ਖਰਾ-ਖਰਾ ਉੱਤਰ ਸੁਣ ਕੇ ਕਿ ਸ੍ਰੀ ਰਾਮਦਾਸ ਜੀ ਇਹ ਗੁਰੂ-ਘਰ ਦੀ ਟੋਕਰੀ ਨਹੀਂ ਢੋ ਰਹੇ, ਸਗੋਂ ਤ੍ਰਿਲੋਕੀ ਦੇ ਰਾਜ ਦਾ ਛਤ੍ਰ ਆਪਣੇ ਸੀਸ ਉੱਤੇ ਝੁਲਾ ਰਹੇ ਹਨ, ਸਭ ਚੁੱਪ ਹੋ ਗਏ। ਇਸ ਤਰ੍ਹਾਂ ੮੪ ਪੌੜੀਆਂ ਵਾਲੀ ਇਹ ਬਾਉਲੀ ਉਨ੍ਹਾਂ ਦੇ ਇਸ ਸੇਵਾ-ਭਾਵ ਦਾ ਸਦਕਾ ਹਰ ਪਹਿਲੂ ਤੋਂ ਮੁਕੰਮਲ ਹੋ ਕੇ ਛੇਤੀ ਹੀ ਸਿਰੇ ਚੜ੍ਹ ਗਈ। ਭਾਈ ਕਾਨ੍ਹ ਸਿੰਘ ਨਾਭਾ ਕ੍ਰਿਤ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਦੇ ਕਥਨ ਅਨੁਸਾਰ ਇਸ ਬਾਉਲੀ ਦੇ ਨਾਂ ਮੁਗ਼ਲ ਬਾਦਸ਼ਾਹਾਂ ਦੇ ਵੇਲੇ ਦੀ ਜਾਗੀਰ ਗੋਇੰਦਵਾਲ, ਟੋਡੇਵਾਲ, ਦੁੱਗਲ ਵਾਲੇ ਅਤੇ ਫ਼ਤੇ ਚੱਕ ਪਿੰਡਾਂ ਵਿਚ ਹੈ। ਰਿਆਸਤ ਕਪੂਰਥਲਾ ਤੇ ਨਾਭਾ ਵੱਲੋਂ ਵੀ ਜਾਗੀਰਾਂ ਲੱਗੀਆਂ ਹੋਈਆਂ ਸਨ। ਇਸ ਤੋਂ ਇਲਾਵਾ ਇਸ ਸਥਾਨ ਦੇ ਨਾਂ ਲਾਗ-ਪਾਸ ਦੇ ਪਿੰਡਾਂ ਵਿਚ ਵੀ ਬਹੁਤ ਸਾਰੀ ਜ਼ਮੀਨ ਹੈ।

***ਗੁਰਦੁਆਰਾ ਹਵੇਲੀ ਸਾਹਿਬ:***

ਇਸ ਸਥਾਨ 'ਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਰਿਹਾਇਸ਼ ਸੀ। ਗੁਰੂ ਸਾਹਿਬ ਇਸ ਸਥਾਨ 'ਪਰ ਰੋਜ਼ ਦੀਵਾਨ ਲਗਾਉਂਦੇ ਤੇ ਮਕਾਨ ਦੀ ਕੰਧ ਵਿਚ ਗੱਡੀ ਹੋਈ ਕਿੱਲੀ ਨੂੰ ਫੜ ਕੇ ਤਪੱਸਿਆ ਕਰਦੇ ਸਨ। ਇਸੇ ਸਥਾਨ 'ਪਰ ਸ੍ਰੀ ਗੁਰੂ ਰਾਮਦਾਸ

ਜੀ ਦਾ ਗੁਰਿਆਈ ਸਥਾਨ, ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ਸਥਾਨ, ਪਾਲਕੀ, ਥੰਮ੍ਹ ਸਾਹਿਬ, ਬੀਬੀ ਭਾਨੀ ਦਾ ਚੁੱਲ੍ਹਾ ਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ-ਜੋਤਿ ਸਮਾਉਣ ਦੇ ਸਥਾਨ ਵੀ ਸ਼ਾਮਲ ਹਨ।

### *ਖੂਹ ਸ੍ਰੀ ਗੁਰੂ ਰਾਮਦਾਸ ਜੀ:*

ਇਹ ਖੂਹ ਨਗਰ ਗੋਇੰਦਵਾਲ ਦੀ ਘਣੀ ਆਬਾਦੀ ਦੇ ਵਿਚਕਾਰ ਹੈ, ਜਿੱਥੇ ਕੋਲ ਹੀ ਸੰਬੰਧਿਤ ਕਮਰੇ ਵਿਚ ਰੋਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ।

### *ਸ੍ਰੀ ਆਨੰਦ ਜੀ ਦਾ ਘਰ:*

ਸ੍ਰੀ ਗੁਰੂ ਅਮਰਦਾਸ ਜੀ ਦੇ ਪੋਤਰੇ ਤੇ ਮੋਹਰੀ ਜੀ ਦੇ ਪੁੱਤਰ ਬਾਬਾ ਆਨੰਦ ਜੀ ਦਾ ਨਿਵਾਸ ਸਥਾਨ। ਇਹ ਬਾਬਾ ਜੀ ਬੜੇ ਕਰਨੀ ਵਾਲੇ ਹੋਏ ਹਨ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਕ ਵੇਰ ਇਨ੍ਹਾਂ ਨੂੰ ਪਾਲਕੀ ਭੇਜ ਕੇ ਗੋਇੰਦਵਾਲੋਂ ਆਪਣੇ ਕੋਲ ਬੁਲਾਇਆ ਸੀ। ਇਨ੍ਹਾਂ ਦੀ ਉਹ ਪਾਲਕੀ ਹੁਣ ਤਕ ਇਤਿਹਾਸਕ ਨਿਸ਼ਾਨੀ ਵਜੋਂ ਗੋਇੰਦਵਾਲ ਵਿਖੇ ਮੌਜੂਦ ਹੈ।

### *ਬਾਬਾ ਮੋਹਨ ਜੀ ਦਾ ਚੁਬਾਰਾ:*

ਇਹ ਪਵਿੱਤਰ ਸਥਾਨ ਸ੍ਰੀ ਗੁਰੂ ਅਮਰਦਾਸ ਜੀ ਦੀ ਹਵੇਲੀ ਨਾਲ ਸੰਬੰਧਿਤ ਹੈ ਤੇ ਇਸ ਸਥਾਨ 'ਪਰ ਸ੍ਰੀ ਗੁਰੂ ਅਮਰਦਾਸ ਜੀ ਦੇ ਵੱਡੇ ਸਪੁੱਤਰ ਬਾਬਾ ਮੋਹਨ ਜੀ ਨਿਵਾਸ ਰੱਖਦੇ ਸਨ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਨ ਸਮੇਂ ਬਾਬਾ ਸਹੰਸ੍ਰਰਾਮ ਦੀਆਂ, ਗੋਇੰਦਵਾਲ ਵਾਲੀਆਂ ਗੁਰਬਾਣੀ ਦੀਆਂ ਦੋਵੇਂ ਹੱਥਲਿਖਤ ਪ੍ਰਾਚੀਨ ਪੋਥੀਆਂ, ਇਥੋਂ ਹੀ ਲੈਣ ਆਏ ਸਨ। ਹੁਣ ਇਹ ਚੁਬਾਰਾ, ਨਵੇਂ ਸਿਰੇ ਉਸਾਰਿਆ ਗਿਆ ਹੈ।

### *ਸ੍ਰੀ ਗੁਰੂ ਅਮਰਦਾਸ ਜੀ ਦਾ ਲੰਗਰ:*

ਸ੍ਰੀ ਖਡੂਰ ਸਾਹਿਬ ਵਿਚ ਮਾਤਾ ਖੀਵੀ ਜੀ (ਸੁਪਤਨੀ ਸ੍ਰੀ ਗੁਰੂ ਅੰਗਦ ਦੇਵ ਜੀ) ਦਾ ਲੰਗਰ ਤੇ ਗੋਇੰਦਵਾਲ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਲੰਗਰ ਦੋਵੇਂ ਸ਼ੁਰੂ ਤੋਂ ਹੀ ਮਸ਼ਹੂਰ ਇਤਿਹਾਸਕ ਲੰਗਰ ਹਨ। ਗੋਇੰਦਵਾਲ ਦਾ ਲੰਗਰ ਪਹਿਲਾਂ ਇਸ ਗੁਰੂ ਸਥਾਨ ਦੇ ਨਾਲ ਹੀ ਸੰਬੰਧਿਤ ਹੋਣ ਕਰਕੇ ਸਾਧਾਰਨ ਕਮਰਿਆਂ ਵਿਚ ਸੀ, ਪਰ ਹੁਣ ਪਿੱਛੋਂ ਜਦ ਗੁਰਦੁਆਰਾ ਬਾਉਲੀ ਸਾਹਿਬ ਦੀ ਆਲੀਸ਼ਾਨ ਇਮਾਰਤ ਬਣਾਈ ਗਈ ਤਾਂ ਉਸ ਦੇ ਨਾਲ ਹੀ ਥੋੜ੍ਹੀ ਕੁ ਵਿੱਥ 'ਤੇ ਲਹਿੰਦੇ ਵੱਲ, ਗੁਰੂ ਕੇ ਲੰਗਰ ਦੀ ਇਕ ਆਲੀਸ਼ਾਨ ਇਮਾਰਤ ਤਾਮੀਰ ਕੀਤੀ ਗਈ। ਲੰਗਰ ਦੀ ਇਹ ਨਵੀਂ ਇਮਾਰਤ ਬਣਨ 'ਤੇ ਇਸ ਵਿਚ ਗੁਰੂ-ਸੰਗਤ ਦੇ ਬੈਠਣ ਲਈ ਚੋਖੀ ਥਾਂ ਹੈ, ਇਸ ਬਾਰੇ ਸਾਰੀਆਂ ਹੀ ਦਿੱਕਤਾਂ ਦੂਰ ਹੋ ਗਈਆਂ ਹਨ, ਜਿਸ ਕਰਕੇ ਗੁਰੂ-ਘਰ ਦੀ ਸ਼ਾਨ ਵਿਚ ਹੋਰ ਵੀ ਵਾਧਾ ਹੋਇਆ ਹੈ।

■

# ਪਹਿਲਾ ਸਿੱਖ ਹੁਕਮਰਾਨ - ਬਾਬਾ ਬੰਦਾ ਸਿੰਘ ਬਹਾਦਰ

*-ਪ੍ਰੋ: ਕਿਰਪਾਲ ਸਿੰਘ ਬਡੂੰਗਰ**

ਪੰਜਾਬ ਦੀ ਧਰਤੀ ਸਦੀਆਂ ਤੋਂ ਵਿਦੇਸ਼ੀ ਹਮਲਾਵਰਾਂ ਦੇ ਪੈਰਾਂ ਥੱਲੇ ਲਤਾੜੀ ਜਾਂਦੀ ਰਹੀ ਹੈ। ਇਥੋਂ ਦੇ ਲੋਕਾਂ ਨੂੰ ਰੋਜ਼-ਰੋਜ਼ ਮੁਸੀਬਤਾਂ ਦਾ ਸਾਹਮਣਾ ਕਰਨਾ ਪੈਂਦਾ ਸੀ ਅਤੇ ਧਾੜਵੀਆਂ ਦੇ ਹੱਥੋਂ ਅਪਮਾਨਿਤ ਹੋਣਾ ਪੈਂਦਾ ਸੀ। ਗੁਰੂ ਸਾਹਿਬਾਨ ਇਥੋਂ ਦੀ ਦੱਬੀ-ਕੁਚਲੀ, ਸਾਹਸਤਹੀਣ ਤੇ ਨਿਰਾਸ਼ਤਾ ਵਿਚ ਘਿਰੀ ਲੋਕਾਈ ਲਈ ਅਧਿਆਤਮਕ ਗਿਆਨ, ਉੱਦਮ, ਸੂਰਬੀਰਤਾ, ਆਤਮ-ਸਨਮਾਨ, ਆਤਮ-ਵਿਸ਼ਵਾਸ, ਜੂਝਣ, ਫਤਿਹ ਅਤੇ ਚੜ੍ਹਦੀ ਕਲਾ ਵਾਲੇ ਜੀਵਨ ਦਾ ਸੁਨੇਹਾ ਲੈ ਕੇ ਆਏ ਸਨ। ਉਨ੍ਹਾਂ ਨੇ ਆਪਣੇ ਮਹਾਨ ਅਗੰਮੀ ਜੀਵਨ, ਸੱਚੀ-ਸੁੱਚੀ ਕਹਿਣੀ ਤੇ ਕਰਨੀ ਤੇ ਅੰਮ੍ਰਿਤ ਬਾਣੀ ਨਾਲ ਪੰਜਾਬ ਦੇ ਲੋਕਾਂ ਵਿਚ ਇਕ ਨਵੇਂ ਜੀਵਨ ਦਾ ਸੰਚਾਰ ਕਰ ਦਿੱਤਾ ਸੀ। ਗੁਰਮਤਿ ਦੇ ਆਦਰਸ਼ਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਗਤੀ ਤੇ ਸ਼ਕਤੀ ਦੇ ਧਾਰਨੀ, ਸੰਤ-ਸਿਪਾਹੀ ਤਥਾ ਇਕ ਸੁਤੰਤਰ ਤੇ ਸੰਪੂਰਨ ਮਨੁੱਖ ਖਾਲਸਾ ਦੀ ਸਾਜਨਾ ਕੀਤੀ। ਖਾਲਸਾ ਪੰਥ ਦੀ ਸਾਜਨਾ ਨਾਲ ਪੰਜਾਬ ਦੇ ਦੁੜੇ ਹੋਏ ਲੋਕਾਂ ਦੇ ਚਿਹਰੇ 'ਤੇ ਇਕ ਜਲਾਲ ਚਮਕਣ ਲੱਗਾ। ਇਕ-ਇਕ ਸਿੰਘ ਆਪਣੇ ਆਪ ਨੂੰ ਸਵਾ ਲੱਖ ਦੇ ਬਰਾਬਰ ਸਮਝਦਾ ਸੀ। ਮੁਗ਼ਲ ਹਕੂਮਤ ਅਤੇ ਸਥਾਨਕ ਰਜਵਾੜਿਆਂ ਨੇ ਇਸ ਨਵੀਂ ਪੈਦਾ ਹੋਈ ਰੌਸ਼ਨੀ ਨੂੰ ਖ਼ਤਮ ਕਰਨ ਦਾ ਯਤਨ ਕੀਤਾ। ਇਸ ਸੰਘਰਸ਼ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ, ਚਾਰ ਸਾਹਿਬਜ਼ਾਦੇ, ਮਾਤਾ ਗੁਜਰੀ ਜੀ ਅਤੇ ਅਨੇਕਾਂ ਸਿੰਘ-ਸਿੰਘਣੀਆਂ ਅਤੇ ਭੁਚੰਗੀ ਸ਼ਹੀਦ ਹੋ ਗਏ। ਥੋੜ੍ਹੀ ਗਿਣਤੀ ਵਿਚ ਹੋਣ 'ਤੇ ਵੀ ਚਮਕੌਰ ਦੀ ਗੜ੍ਹੀ ਅਤੇ ਮੁਕਤਸਰ ਦੇ ਸਥਾਨ 'ਤੇ ਸਿੰਘਾਂ ਨੇ ਸ਼ਾਹੀ ਫੌਜ ਦਾ ਮੂੰਹ ਮੋੜ ਦਿੱਤਾ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਵਿਖੇ ਬਾਬਾ ਬੰਦਾ ਸਿੰਘ ਜੀ ਬਹਾਦਰ ਨੂੰ ਸਿੰਘ ਸਜਾਇਆ ਅਤੇ ਖਾਲਸੇ ਦਾ ਆਗੂ ਥਾਪ ਕੇ ਜ਼ਾਲਮਾਂ ਦੀ ਸੋਧ ਕਰਨ ਹਿੱਤ ਪੰਜਾਬ ਵੱਲ ਤੋਰ ਦਿੱਤਾ। ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਅਗਵਾਈ ਵਿਚ ਖਾਲਸੇ ਨੇ ਪੰਜਾਬ ਵਿਚ ਇਕ ਅਜਿਹਾ ਸਿੰਘ ਨਾਦ ਪੈਦਾ ਕੀਤਾ ਕਿ ਜ਼ੁਲਮੀ ਮੁਗ਼ਲ ਰਾਜ ਦੇ ਮਹਿਲ ਢਹਿ-ਢੇਰੀ ਹੋਣ ਲੱਗੇ। ਡਰਾਉਣੇ ਅਤੇ ਜ਼ਾਲਮ ਸੂਬੇਦਾਰ ਅਤੇ ਵੱਡੇ-ਵੱਡੇ ਫੌਜ਼ਦਾਰ ਖ਼ੁਦ ਡਰ ਨਾਲ ਕੰਬਣ ਲੱਗ ਪਏ। ਖ਼ਾਲਸੇ ਨੇ ਥੋੜ੍ਹੇ ਸਮੇਂ ਵਿਚ ਹੀ ਪੰਜਾਬ ਦੇ ਰਾਜ, ਸਮਾਜ ਅਤੇ ਅਰਥ-ਵਿਵਸਥਾ ਨੂੰ ਪਲਟ ਕੇ ਰੱਖ ਦਿੱਤਾ ਸੀ।

ਬਾਬਾ ਬੰਦਾ ਸਿੰਘ ਜੀ ਬਹਾਦਰ ਦਾ ਜਨਮ ੧੬ ਅਕਤੂਬਰ, ੧੬੭੦ ਈ. ਨੂੰ ਪੁਣਛ ਜ਼ਿਲ੍ਹੇ ਦੇ ਇਕ ਛੋਟੇ ਜਿਹੇ ਪਿੰਡ ਰਾਜੌਰੀ ਵਿਚ ਹੋਇਆ। ਉਸ ਦੇ ਪਿਤਾ ਦਾ

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਨਾਂ ਰਾਮਦੇਵ ਸੀ, ਜੋ ਇਕ ਸਾਧਾਰਨ ਕਿਸਾਨ ਸੀ। ਬਾਬਾ ਬੰਦਾ ਸਿੰਘ ਜੀ ਬਹਾਦਰ ਦਾ ਪਹਿਲਾ ਨਾਮ ਲਛਮਣ ਦੇਵ ਸੀ। ਉਸ ਨੂੰ ਸ਼ਿਕਾਰ ਖੇਡਣ ਦਾ ਸ਼ੌਕ ਸੀ। ਇਕ ਦਿਨ ਉਸ ਨੇ ਇਕ ਹਿਰਨੀ ਦਾ ਸ਼ਿਕਾਰ ਕੀਤਾ। ਹਿਰਨੀ ਦੇ ਪੇਟ ਵਿਚ ਦੋ ਬੱਚੇ ਸਨ। ਲਛਮਣ ਦੇਵ ਨੂੰ ਇਸ ਘਟਨਾ ਨੇ ਝੰਜੋੜ ਕੇ ਰੱਖ ਦਿੱਤਾ। ਉਸ ਨੇ ਅੱਗੋਂ ਕਦੇ ਸ਼ਿਕਾਰ ਨਾ ਖੇਡਣ ਦੀ ਸਹੁੰ ਖਾਧੀ। ਹਿਰਨੀ ਦੀ ਹੱਤਿਆ ਦੇ ਪਸ਼ਚਾਤਾਪ ਕਾਰਨ ਉਸ ਦੇ ਮਨ ਵਿਚ ਉਦਾਸੀਨਤਾ ਦੀ ਭਾਵਨਾ ਜਾਗ ਉਠੀ। ਉਹ ਸਾਧੂਆਂ ਦੇ ਇਕ ਟੋਲੇ ਨਾਲ ਮਿਲ ਕੇ ਭਾਰਤ ਵਿਚ ਤੀਰਥਾਂ 'ਤੇ ਘੁੰਮਣ ਫਿਰਨ ਲੱਗਾ। ਕੁਝ ਚਿਰ ਬਾਅਦ ਨਾਸਿਕ ਵਿਖੇ ਪਹੁੰਚਣ 'ਤੇ ਉਸ ਦਾ ਮੇਲ ਇਕ ਜੋਗੀ ਔਘੜ ਨਾਥ ਨਾਲ ਹੋਇਆ। ਔਘੜ ਨਾਥ ਇਕ ਤਾਂਤਰਿਕ ਸੀ, ਜੋ ਜੰਤਰ-ਮੰਤਰ ਵਿਚ ਨਿਪੁੰਨ ਸੀ। ਲਛਮਣ ਦੇਵ ਉਸ ਦਾ ਚੇਲਾ ਬਣ ਗਿਆ ਅਤੇ ਉਸ ਕੋਲ ਹੀ ਰਹਿਣ ਲੱਗਾ। ਉਸ ਨੇ ਔਘੜ ਨਾਥ ਦੀ ਤਨੋ-ਮਨੋ ਸੇਵਾ ਕੀਤੀ। ਔਘੜ ਨਾਥ ਨੇ ਆਪਣਾ ਗ੍ਰੰਥ 'ਸਿਧ ਅਨੂਨੀਆ' ਵੀ ਲਛਮਣ ਦੇਵ ਦੇ ਹਵਾਲੇ ਕਰ ਦਿੱਤਾ ਸੀ। ਲਛਮਣ ਦੇਵ ਨੇ ਆਪਣਾ ਸੁਤੰਤਰ ਡੇਰਾ ਗੋਦਾਵਰੀ ਦੇ ਕੰਢੇ ਨਾਂਦੇੜ ਦੇ ਸਥਾਨ 'ਤੇ ਬਣਾ ਲਿਆ ਸੀ। ਉਸ ਇਲਾਕੇ ਦੇ ਲੋਕਾਂ ਵਿਚ ਉਸ ਦੀ ਬੜੀ ਪ੍ਰਸਿੱਧੀ ਹੋ ਗਈ ਸੀ। ਲਛਮਣ ਦੇਵ ਦਾ ਨਾਂ ਸਾਧੂਆਂ ਵਿਚ ਮਾਧੋਦਾਸ ਬੈਰਾਗੀ ਵੀ ਪ੍ਰਸਿੱਧ ਸੀ।

ਆਪਣੀ ਦੱਖਣ ਦੀ ਯਾਤਰਾ ਸਮੇਂ ਦਸਮੇਸ਼ ਗੁਰੂ ਜੀ ੧੭੦੮ ਈ. ਵਿਚ ਨਾਂਦੇੜ ਪਹੁੰਚੇ। ਗੁਰੂ ਜੀ ਨੂੰ ਮਾਧੋਦਾਸ ਦੀ ਪ੍ਰਸਿੱਧੀ ਦੀ ਜਾਣਕਾਰੀ ਮਿਲ ਚੁੱਕੀ ਸੀ। ਇਕ ਦਿਨ ਉਹ ਸਿੰਘਾਂ ਸਮੇਤ ਮਾਧੋ ਦਾਸ ਦੇ ਡੇਰੇ ਜਾ ਬਿਰਾਜਮਾਨ ਹੋਏ। ਮਾਧੋ ਦਾਸ ਸਤਿਗੁਰਾਂ ਨੂੰ ਆਪਣੇ ਆਸਣ ਉੱਤੇ ਬਿਰਾਜਮਾਨ ਵੇਖ ਕੇ ਅਤਿ ਕ੍ਰੋਧਵਾਨ ਹੋਇਆ। ਪਰੰਤੂ ਉਸ ਦੇ ਸਾਰੇ ਜੰਤਰ-ਮੰਤਰ ਫੇਲ੍ਹ ਹੋ ਗਏ। ਮਾਧੋ ਦਾਸ ਗੁਰੂ ਜੀ ਦੀ ਅਗੰਮੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਦੇ ਮਨ ਵਿਚ ਪੂਰਨ ਬ੍ਰਹਮ-ਗਿਆਨ ਦੀ ਅਭਿਲਾਖਾ ਸੀ। ਇਸ ਦੀ ਪੂਰਤੀ ਲਈ ਉਹ ਗੁਰੂ ਜੀ ਦਾ ਬੰਦਾ ਉਨ੍ਹਾਂ ਦਾ ਸੇਵਕ ਬਣ ਗਿਆ। ਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਅਤੇ ਉਸ ਦਾ ਨਵਾਂ ਨਾਮ ਗੁਰਬਖ਼ਸ਼ ਸਿੰਘ ਤਥਾ ਬੰਦਾ ਸਿੰਘ ਬਹਾਦਰ ਰੱਖ ਦਿੱਤਾ। ਬੰਦਾ ਸਿੰਘ ਇਕ ਤਪੱਸਵੀ ਸੀ, ਉਸ ਦਾ ਹਿਰਦਾ ਸ਼ੁੱਧ ਸੀ। ਗੁਰੂ ਜੀ ਦਾ ਪ੍ਰਤੱਖ ਰੂਪ ਵਿਚ ਆਸ਼ੀਰਵਾਦ ਅਤੇ ਛੋਹ ਪ੍ਰਾਪਤ ਕਰਕੇ ਉਸ ਨੇ ਥੋੜ੍ਹੇ ਦਿਨਾਂ ਵਿਚ ਹੀ ਗੁਰਮਤਿ ਦਾ ਗਿਆਨ ਤੇ ਖਾਲਸੇ ਦੀ ਰਹਿਤ ਦ੍ਰਿੜ੍ਹ ਕਰ ਲਈ ਸੀ। ਗੁਰੂ ਜੀ ਦੀ ਚਰਨ-ਛੋਹ ਪ੍ਰਾਪਤ ਕਰ ਕੇ ਉਸ ਨੇ ਜੰਤਰ-ਮੰਤਰ ਤਿਆਗ ਕੇ ਧੁਰ ਕੀ ਬਾਣੀ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਸੀ। ਉਹ ਇਸ ਤਰ੍ਹਾਂ ਪੂਰਨ ਗੁਰਸਿੱਖ ਤੇ ਗੁਰੂ-ਘਰ ਦਾ ਪੱਕਾ ਸੇਵਕ ਬਣ ਚੁੱਕਾ ਸੀ। ਗੁਰੂ ਜੀ ਨੇ ਉਸ ਦਾ ਨਿਸ਼ਚਾ, ਦ੍ਰਿੜ੍ਹਤਾ ਅਤੇ ਯੋਗਤਾ ਵੇਖ ਕੇ ਹੀ ਉਸ ਨੂੰ ਖਾਲਸੇ ਦਾ ਆਗੂ ਥਾਪਿਆ।

ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸਮੇਂ ਦਾ ਇਕ ਉੱਤਮ ਦਰਜੇ ਦਾ ਸਿੱਖ

ਯੋਧਾ ਤੇ ਪਹਿਲਾ ਸਿੱਖ ਹੁਕਮਰਾਨ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਆਦੇਸ਼ ਅਨੁਸਾਰ ਸਿੰਘਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਪੰਜਾਬ ਵਿਚ ਜੋ ਇਨਕਲਾਬ ਲਿਆਂਦਾ, ਉਹ ਇਕ ਹੈਰਾਨੀਕੁੰਨ ਇਤਿਹਾਸਕ ਹਕੀਕਤ ਹੈ। ਬਾਬਾ ਬੰਦਾ ਸਿੰਘ ਬਹਾਦਰ ਜਦ ੧੭੦੮ ਈ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਥਾਪੜਾ ਲੈਣ ਉਪਰੰਤ ਪੰਜਾਬ ਨੂੰ ਤੁਰਿਆ ਤਾਂ ਉਨ੍ਹਾਂ ਦੇ ਸਾਹਮਣੇ ਮੁੱਖ ਉਦੇਸ਼ ਜ਼ੁਲਮ ਅਤੇ ਜ਼ਾਲਮਾਂ ਦੀ ਸਮਾਪਤੀ ਤੇ ਪੰਜਾਬ ਦੀ ਉਸ ਸੁਤੰਤਰਤਾ ਨੂੰ ਬਹਾਲ ਕਰਨਾ ਸੀ, ਜੋ ਸੱਤ ਸੌ ਸਾਲ ਪਹਿਲਾਂ ਗਜ਼ਨੀ ਦੇ ਤੁਰਕਾਂ ਨੇ ਮਹਿਮੂਦ ਗਜ਼ਨਵੀ ਦੇ ਅਧੀਨ ਪੰਜਾਬ ਦੇ ਲੋਕਾਂ ਤੋਂ ਖੋਹੀ ਅਤੇ ਆਪਣੇ ਘੋੜਿਆਂ ਦੇ ਸੁੰਮਾਂ ਹੇਠ ਦਰੜੀ ਸੀ।

ਕੁਰਬਾਨੀ ਉਹ ਮਹਾਨ ਹੁੰਦੀ ਹੈ ਜਿਸ ਦੇ ਪਿੱਛੇ ਉਦੇਸ਼ ਮਹਾਨ ਹੋਵੇ, ਸੰਘਰਸ਼ ਉਹ ਮਹਾਨ ਹੁੰਦਾ ਹੈ ਜੋ ਕਿਸੇ ਉਦੇਸ਼ ਦੀ ਪੂਰਤੀ ਲਈ ਹੋਵੇ। ਨਿਆਂਸ਼ੀਲ ਹੋਣਾ ਗੁਰੂ ਦੇ ਸਿੱਖ ਦਾ ਮੂਲ ਆਸ਼ਾ ਹੈ, ਇਸ ਲਈ ਜਿੱਥੇ ਕਿਤੇ ਵੀ ਉਹ ਜਬਰ, ਜ਼ੁਲਮ, ਅੱਤਿਆਚਾਰ ਜਾਂ ਧੱਕੇਸ਼ਾਹੀ ਹੁੰਦੀ ਦੇਖਦਾ ਹੈ, ਉਸ ਦਾ ਵਿਰੋਧ ਕਰਨਾ ਉਹ ਆਪਣਾ ਪਰਮ ਕਰਤੱਵ ਸਮਝਦਾ ਹੈ। ਨਤੀਜੇ ਵਜੋਂ ਸ਼ਹੀਦੀ ਵੀ ਦੇਣੀ ਪੈ ਸਕਦੀ ਹੈ। ਸਿੱਖ ਇਤਿਹਾਸ ਅਜਿਹੀਆਂ ਸ਼ਹੀਦੀਆਂ ਨਾਲ ਭਰਿਆ ਪਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਦਾ ਪਾਲਣ ਕਰਨ ਲਈ ਜਦ ਬਾਬਾ ਜੀ ਪੰਜਾਬ ਆਏ ਤਾਂ ਉਨ੍ਹਾਂ ਕੋਲ ਗੁਰੂ ਜੀ ਵੱਲੋਂ ਮਿਲੇ ਪੰਜ ਤੀਰ, ਖੰਡਾ ਤੇ ਨਗਾਰਾ ਸੀ। 'ਪੰਥ ਪ੍ਰਕਾਸ਼' ਅਨੁਸਾਰ:-

*ਬੰਦੇ ਗੁਰ ਖੰਡਾ ਦਯੋ, ਲਯੋ ਉਨੇਂ ਗਲ ਪਾਇ।*
*ਖਾਲਸੋ ਦੇਖ ਸੁ ਵਿਟਰਿਓ ਤਿਨ ਖੰਡੋ ਲਯੋ ਛਿਨਾਇ॥੧੧॥*

ਸਲਾਹ-ਮਸ਼ਵਰਾ ਕਰਨ ਲਈ ਗੁਰੂ ਸਾਹਿਬ ਨੇ ਪੰਜ ਪਿਆਰੇ ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ ਤੇ ਭਾਈ ਰਣ ਸਿੰਘ ਨਾਲ ਤੋਰੇ। ਇਨ੍ਹਾਂ ਤੋਂ ਇਲਾਵਾ ੨੦ ਸਿੰਘ ਹੋਰ ਸੰਭਾਵੀ ਸੰਘਰਸ਼ ਵਿਚ ਬਾਬਾ ਬੰਦਾ ਸਿੰਘ ਜੀ ਦਾ ਸਾਥ ਦੇਣ ਲਈ ਨਾਲ ਤੋਰੇ। ਇਨ੍ਹਾਂ ੨੫ ਸਿੰਘਾਂ ਦੇ ਕਾਫਲੇ ਨੇ ਪੰਜਾਬ ਵੱਲ ਕੂਚ ਕੀਤਾ। ਦਿੱਲੀ ਪਾਰ ਕਰਦਿਆਂ ਹੀ ਸਿੱਖ ਸੰਗਤਾਂ ਨੂੰ ਹੁਕਮਨਾਮੇ ਭੇਜੇ ਗਏ। ਹੁਕਮ ਦਾ ਪਾਲਣ ਕਰਦਿਆਂ ਸਿੱਖ ਸੰਗਤਾਂ ਬਾਬਾ ਬੰਦਾ ਸਿੰਘ ਬਹਾਦਰ ਦੇ ਸੁਆਗਤ ਲਈ ਅੱਗੇ ਆ ਗਈਆਂ। ਗੁਰੂ ਸਾਹਿਬ ਦੇ ਪਰਵਾਰ ਦੀਆਂ ਸ਼ਹੀਦੀਆਂ ਦੇ ਜ਼ਖਮ, ਸਿੱਖ ਸੰਗਤਾਂ ਵਿਚ ਅਜੇ ਤਾਜ਼ਾ ਸਨ। ਉਹ ਕੁਝ ਸਮੇਂ ਦੇ ਅੰਦਰ ਹੀ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਕੇਸਰੀ-ਖਾਲਸਾਈ ਝੰਡੇ ਥੱਲੇ ਇਕੱਠੇ ਹੋ ਗਏ, ਉਨ੍ਹਾਂ ਨੇ ਰਣ-ਭੂਮੀ ਵਿਚ ਆਪਣਾ ਨਾਹਰਾ 'ਰਾਜ ਕਰੇਗਾ ਖਾਲਸਾ' ਨਿਸ਼ਚਿਤ ਕਰ ਦਿੱਤਾ।

ਹੈਰਾਨੀ ਵਾਲੀ ਗੱਲ ਇਹ ਹੈ ਕਿ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਨੂੰ ਤੁਰੇ ਤਾਂ ਉਨ੍ਹਾਂ ਕੋਲ ੨੫ ਸਿੰਘਾਂ ਤੋਂ ਇਲਾਵਾ ਕੋਈ ਫੌਜ ਨਹੀਂ ਸੀ। ਕੋਈ ਜੰਗੀ

ਸਾਜੋ-ਸਾਮਾਨ, ਗੋਲੀ, ਬਾਰੂਦ ਆਦਿ ਨਹੀਂ ਸੀ। ਕੋਈ ਸਿਖਿਅਤ ਫੌਜ ਨਹੀਂ ਸੀ। ਮੁਸਲਮਾਨ ਲਿਖਾਰੀ ਖਾਫ਼ੀ ਖਾਨ ਤੇ ਮੁਹੰਮਦ ਕਾਸਮ ਅਨੁਸਾਰ ਛੇਤੀ ਹੀ ੪੦੦੦ ਘੋੜ-ਸਵਾਰ ਤੇ ੭੮੦੦ ਸਿਪਾਹੀ ਪੈਦਲ ਉਸ ਨਾਲ ਆ ਰਲ਼ੇ। ਮਸ਼ਹੂਰ ਇਤਿਹਾਸਕਾਰ ਸ੍ਰੀ ਗੋਕਲ ਚੰਦ ਨਾਰੰਗ ਅਨੁਸਾਰ ਪੈਦਲ ਸੈਨਿਕਾਂ ਦੀ ਗਿਣਤੀ ੮੯੦੦ ਹੋ ਗਈ ਤੇ ਵਧਦੀ ਹੋਈ ਅੰਤ ੪੦,੦੦੦ ਤਕ ਪਹੁੰਚ ਗਈ। ਮਹਾਨ ਜਰਨੈਲਾਂ ਸਿਕੰਦਰ ਮਹਾਨ, ਨੈਪੋਲੀਅਨ ਬੋਨਾਪਾਰਟ, ਹਿਟਲਰ ਜਾਂ ਚਰਚਿਲ ਦੀ ਮਹਾਨਤਾ ਦੁਨੀਆਂ ਵਿਚ ਮੰਨੀ ਜਾਂਦੀ ਹੈ। ਪਰੰਤੂ ਇਨ੍ਹਾਂ ਯਤਨਾਂ ਦੇ ਪਿੱਛੇ ਉਨ੍ਹਾਂ ਦੇ ਮੁਲਕਾਂ ਦੀ ਮੁਕੰਮਲ ਜਨ-ਸ਼ਕਤੀ ਤੇ ਰਾਜ-ਸ਼ਕਤੀ ਸੀ। ਵੱਡੀ ਜੰਗਜੂ ਅਤੇ ਯੁੱਧ ਵਿੱਦਿਆ ਵਿਚ ਪੂਰੀ ਤਰ੍ਹਾਂ ਨਿਪੁੰਨ ਫੌਜ ਸੀ ਅਤੇ ਉਹ ਉਨ੍ਹਾਂ ਮੁਲਕਾਂ ਦੇ ਬਾਦਸ਼ਾਹ ਜਾਂ ਮੰਨੇ ਹੋਏ ਰਾਜਨੀਤਿਕ ਨੇਤਾ ਵੀ ਸਨ। ਪਰੰਤੂ ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਮਹਾਨਤਾ ਇਹ ਹੈ ਕਿ ਸਤਿਗੁਰੂ ਦੀ ਕਿਰਪਾ ਦੁਆਰਾ ਉਨ੍ਹਾਂ ਨੇ ਸਭ ਕੁਝ ਨਾਲੋਂ-ਨਾਲ ਕੀਤਾ। ਫੌਜ ਸੰਗਠਨ, ਸੰਘਰਸ਼ ਅਤੇ ਜਿੱਤਾਂ ਨਾਲੋਂ-ਨਾਲ ਚਲਦੀਆਂ ਰਹੀਆਂ।

ਬਾਬਾ ਬੰਦਾ ਸਿੰਘ ਦੀ ਫੌਜ ਦੀ ਬਣਤਰ ਤੋਂ ਇਸ ਗੱਲ ਦੀ ਪ੍ਰੋੜ੍ਹਤਾ ਹੁੰਦੀ ਹੈ ਕਿ ਬਾਬਾ ਜੀ ਦਾ ਮੰਤਵ ਪੰਜਾਬ ਦੇ ਹਰ ਵਰਗ ਦੇ ਲੋਕਾਂ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਨੂੰ ਇਕ ਪਲੇਟਫਾਰਮ 'ਤੇ ਇਕੱਠੇ ਕਰਨਾ ਸੀ। ਸਮਕਾਲੀ ਭਰੋਸੇਯੋਗ ਗਵਾਹੀਆਂ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਦੀ ਫੌਜ ਵਿਚ ਕੇਵਲ ਸਿੱਖ ਹੀ ਨਹੀਂ ਸਨ, ਘੱਟੋ-ਘੱਟ ਪੰਜ ਹਜ਼ਾਰ ਮੁਸਲਮਾਨ ਵੀ ਮੁਗ਼ਲਾਂ ਵਿਰੁੱਧ ਲੜਨ ਲਈ ਉਨ੍ਹਾਂ ਦਾ ਸਾਥ ਦੇ ਰਹੇ ਸਨ। ਈਰਾਨ, ਤੁਰਾਕ, ਕਾਬਲ, ਕੰਧਾਰ ਤੇ ਮੁਲਤਾਨ ਦੇ ਹਿੰਦੂ ਵੀ ਹਜ਼ਾਰਾਂ ਦੀ ਗਿਣਤੀ ਵਿਚ ਨਾਲ ਆ ਰਲ਼ੇ। ਉਦਾਸੀ ਸੰਪਰਦਾ ਦੇ ਲੋਕ ਵੀ ਪ੍ਰਵੇਸ਼ ਕਰ ਚੁਕੇ ਸਨ। ਪੰਜਾਬ ਵਿਚ ਆ ਕੇ ਇਹ ਅੰਮ੍ਰਿਤ ਛਕ ਕੇ ਬਾਬਾ ਬੰਦਾ ਸਿੰਘ ਦੀ ਫੌਜ ਵਿਚ ਸ਼ਾਮਲ ਹੋ ਗਏ।

ਇਨ੍ਹਾਂ ਤੋਂ ਇਲਾਵਾ ਬਾਬਾ ਜੀ ਨੇ ਪਛੜੀਆਂ ਸ਼੍ਰੇਣੀਆਂ ਤੇ ਦਲਿਤ ਜਾਤੀਆਂ ਨੂੰ ਵੀ ਨਾਲ ਰੱਖਿਆ। ਉਨ੍ਹਾਂ ਨੇ ਪ੍ਰਤੀਤ ਕਰ ਲਿਆ ਸੀ ਕਿ ਅੰਮ੍ਰਿਤ ਛਕਣ ਦੇ ਬਾਅਦ ਜਾਤ-ਪਾਤ ਦਾ ਭੇਦ-ਭਾਵ ਮਿਟ ਜਾਂਦਾ ਹੈ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਇਨ੍ਹਾਂ ਦੁਰਬਲ ਤੇ ਨਿਤਾਣੇ ਹੋਏ ਲੋਕਾਂ ਅੰਦਰ ਸਾਹਸ ਪੈਦਾ ਕਰ ਕੇ ਆਪਣੇ ਨਾਲ ਰਲਾਉਣ ਨਾਲ ਅੰਦੋਲਨ ਦੁਰਬਲ ਹੋਣ ਦੀ ਥਾਂ ਹੋਰ ਮਜ਼ਬੂਤ ਹੁੰਦਾ ਹੈ।

ਬਾਬਾ ਬੰਦਾ ਸਿੰਘ ਬਹਾਦਰ ਦੇ ਸਮਕਾਲੀ ਮੁਸਲਮਾਨ ਲੇਖਕ ਮੁਹੰਮਦ ਕਾਸਮ ਲਾਹੌਰੀ ਦੀ ਲਿਖਤ 'ਇਬਰਤਨਾਮਾ' (ਰਚਿਤ ੧੭੨੨ ਈ:) ਅਨੁਸਾਰ "ਸਿੱਖਾਂ ਤੇ ਮੁਗ਼ਲਾਂ ਵਿਚਕਾਰ ਘੋਲ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਉਪਰੰਤ ਸ਼ੁਰੂ ਹੋਇਆ ਤੇ ਇਸ ਨੂੰ ਸ਼ੁਰੂ ਕਰਨ ਵਾਲਾ ਬਾਬਾ ਬੰਦਾ ਸਿੰਘ ਬਹਾਦਰ ਸੀ।" ਇਸ ਪ੍ਰਕਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਦੀ ਸਿਆਸਤ ਵਿਚ ਪਹਿਲੀ ਵਾਰ ਸਰਗਰਮ ਧਮਾਕਾ ਛੱਡਿਆ। ਇਸ ਧਮਾਕੇ ਨੂੰ 'ਅਜਬ ਬਲਾ' ਕਹਿਣ ਵਾਲੇ ਸਰਕਾਰੀ ਮੁਸਲਮਾਨ ਲੇਖਕ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਪੰਜਾਬ ਦੀ ਸਿਆਸਤ ਵਿਚ

ਬਾਬਾ ਬੰਦਾ ਸਿੰਘ ਨੇ ਅਜਿਹੀ ਹਲਚਲ ਮਚਾਈ ਕਿ ਮੁਗ਼ਲਾਂ ਨੂੰ ਵਿਸ਼ਵਾਸ ਨਹੀਂ ਆ ਸਕਦਾ ਸੀ ਕਿ ਇਸ ਤਰ੍ਹਾਂ ਵੀ ਹੋ ਸਕਦਾ ਹੈ। ਸੱਚਮੁਚ ਹੀ ਇਹ ਇਕ ਅਣਹੋਣੀ ਸੀ।

ਖਰਚਾ ਚਲਾਉਣ ਅਤੇ ਧਨ ਦੀ ਪੂਰਤੀ ਲਈ ਉਸ ਨੇ ਉੱਘੇ ਵਪਾਰੀਆਂ ਨੂੰ ਵੰਗਾਰਿਆ। ਸਭ ਨੇ ਖੁੱਲ੍ਹ ਕੇ ਮਦਦ ਕੀਤੀ। ਆਰਥਿਕ ਲੋੜਾਂ ਦੀ ਪੂਰਤੀ ਹੁੰਦਿਆਂ ਹੀ ਉਨ੍ਹਾਂ ਨੇ ਪੰਜਾਬ 'ਤੇ ਹਮਲਾ ਕਰ ਦਿੱਤਾ ਤੇ ਜਿੱਤਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਨਵੰਬਰ ੧੧, ੧੭੦੯ ਈ: ਨੂੰ ਸਮਾਣਾ 'ਤੇ ਜਿੱਤ ਪ੍ਰਾਪਤ ਕੀਤੀ। ਇਸ ਤੋਂ ਬਾਅਦ ਸੋਨੀਪਤ, ਕੈਂਥਲ, ਸਮਾਣਾ, ਘੁੜਾਮ, ਠਸਕਾ, ਸ਼ਾਹਬਾਦ, ਕਪੂਰੀ ਤੇ ਸਢੌਰਾ 'ਤੇ ਸ਼ਾਨਦਾਰ ਜਿੱਤ ਪ੍ਰਾਪਤ ਕੀਤੀ। ਉਹਨੀਂ ਦਿਨੀਂ ਇਹ ਸ਼ਹਿਰ ਮੁਗ਼ਲ ਰਾਜ ਦੇ ਗੜ੍ਹ ਮੰਨੇ ਜਾਂਦੇ ਸਨ। ਬਾਬਾ ਬੰਦਾ ਸਿੰਘ ਬਹਾਦਰ ਦੇ ਆਉਣ ਬਾਰੇ ਸੁਣ ਕੇ ਮਾਝੇ ਤੇ ਦੁਆਬੇ ਦੇ ਸਿੱਖਾਂ ਨੇ ਹਕੂਮਤ ਵਿਰੁੱਧ ਬਗ਼ਾਵਤ ਕਰ ਦਿੱਤੀ, ਕਿਉਂਕਿ ਸਿੱਖਾਂ ਦੇ ਹੌਸਲੇ ਬਹੁਤ ਬੁਲੰਦ ਹੋ ਚੁਕੇ ਸਨ। ਉਹ ਰੋਪੜ ਨੂੰ ਜਿੱਤ ਕੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਆ ਮਿਲੇ। ਹੁਣ ਸਿੱਖ ਆਪਣੇ ਮੁੱਖ ਨਿਸ਼ਾਨੇ ਸਰਹਿੰਦ 'ਤੇ ਜ਼ੋਰਦਾਰ ਹੱਲਾ ਬੋਲਣ ਲਈ ਕਚੀਚੀਆਂ ਲੈਣ ਲੱਗੇ।

ਆਖਰ ਉਹ ਘੜੀ ਆ ਗਈ ਜਿਸ ਦਾ ਉਹ ਬੇਸਬਰੀ ਨਾਲ ਇੰਤਜ਼ਾਰ ਕਰ ਰਹੇ ਸਨ। ਸੂਬੇਦਾਰ ਵਜ਼ੀਰ ਖਾਂ ਨੂੰ ਸਬਕ ਸਿਖਾਉਣ ਲਈ ਸਿੱਖਾਂ ਨੇ ਚੱਪੜਚਿੜੀ ਦਾ ਮੈਦਾਨ ਆ ਮੱਲਿਆ (ਚੱਪੜਚਿੜੀ, ਸਰਹਿੰਦ ਤੋਂ ੧੨ ਕੋਹ ਦੀ ਵਿੱਥ 'ਤੇ ਖਰੜ-ਲਾਂਡਰਾ ਸੜਕ 'ਤੇ ਸਥਿਤ ਹੈ) ਸੂਬੇਦਾਰ ਵਜ਼ੀਰ ਖਾਂ ਦੀਆਂ ਫੌਜਾਂ ਸਿੱਖਾਂ ਦੇ ਤੂਫਾਨ ਨੂੰ ਰੋਕਣ ਲਈ ਅੱਗੇ ਵਧੀਆਂ। ਸਿੰਘਾਂ ਨੇ ਸਰਹਿੰਦ 'ਤੇ ਹਮਲੇ ਲਈ ਪਹਿਲਾਂ ਹੀ ਜ਼ੋਰਦਾਰ ਤਿਆਰੀਆਂ ਕੀਤੀਆਂ ਹੋਈਆਂ ਸਨ। ੧੨ ਮਈ, ੧੭੧੦ ਈ: ਨੂੰ ਚੱਪੜਚਿੜੀ ਦੇ ਮੈਦਾਨ ਵਿਚ ਜ਼ੋਰਦਾਰ ਖੂਨ-ਡੋਲ੍ਹਵਾਂ ਮੁਕਾਬਲਾ ਹੋਇਆ। ਇਸ ਭਿਆਨਕ ਲੜਾਈ ਵਿਚ ਵਜ਼ੀਰ ਖਾਂ ਮਾਰਿਆ ਗਿਆ। ਵਜ਼ੀਰ ਖਾਂ ਦੇ ਮਰਨ ਨਾਲ ਬਾਕੀ ਮੁਸਲਮਾਨ ਫੌਜਾਂ ਮੈਦਾਨ ਛੱਡ ਕੇ ਦੌੜ ਗਈਆਂ ਅਤੇ ਸਰਹੰਦ ਫਤਹਿ ਹੋ ਗਈ।

ਅਗਲੇ ਦਿਨ ਸਿੱਖ ਫੌਜਾਂ ੧੩ ਮਈ, ੧੭੧੦ ਈ. ਨੂੰ ਸਰਹਿੰਦ ਵਿਚ ਦਾਖਲ ਹੋਈਆਂ। ਦੇਖਦੇ-ਦੇਖਦੇ ਬਾਬਾ ਬੰਦਾ ਸਿੰਘ ਬਹਾਦਰ ਨੇ ਸਿਤਮਾਂ ਦੀ ਨਗਰੀ ਸਰਹਿੰਦ ਨੂੰ ਇੱਟਾਂ ਦੇ ਢੇਰ ਵਿਚ ਬਦਲ ਦਿੱਤਾ। ਵੱਸਦਾ-ਰੱਸਦਾ ਸਰਹਿੰਦ ਸ਼ਹਿਰ ਖੰਡਰ ਵਿਚ ਤਬਦੀਲ ਹੋ ਗਿਆ। ਸ਼ਾਹੀ ਅਮੀਰਾਂ ਤੋਂ ਧਨ ਵਸੂਲਿਆ ਗਿਆ ਤੇ ਦੋਸ਼ੀਆਂ ਨੂੰ ਚੁਣ-ਚੁਣ ਕੇ ਸਜ਼ਾਵਾਂ ਦਿੱਤੀਆਂ ਗਈਆਂ। ਵਜ਼ੀਰ ਖਾਂ ਦੇ ਮਹੱਲਾਂ ਵਿੱਚੋਂ ਬਹੁਤ ਸਾਰਾ ਧਨ ਬਾਬਾ ਬੰਦਾ ਸਿੰਘ ਬਹਾਦਰ ਦੇ ਹੱਥ ਲੱਗਾ। ਅਗਲੇ ਦਿਨ ੧੪ ਮਈ ੧੭੧੦ ਨੂੰ ਬਾਬਾ ਬਾਜ ਸਿੰਘ ਨੂੰ ਸਰਹਿੰਦ ਦਾ ਗਵਰਨਰ ਅਤੇ ਬਾਬਾ ਆਲੀ ਸਿੰਘ ਸਲੌਦੀ ਨੂੰ ਡਿਪਟੀ ਗਵਰਨਰ ਥਾਪਿਆ ਗਿਆ। ਸਮਾਣੇ ਦਾ ਗਵਰਨਰ ਸ. ਫਤਹਿ ਸਿੰਘ ਨੂੰ ਨਿਯੁਕਤ ਕੀਤਾ ਗਿਆ।

ਸਰਹਿੰਦ 'ਤੇ ਮੁਕੰਮਲ ਕਬਜ਼ਾ ਕਰਨ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ

ਮਾਲੇਰਕੋਟਲੇ ਵੱਲ ਵਧਿਆ। ਨਵਾਬ ਦੇ ਬਾਬਾ ਜੀ ਦਾ ਮੁਕਾਬਲਾ ਨਾ ਕਰਨ ਕਾਰਨ ਇਸ ਸ਼ਹਿਰ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ ਗਿਆ। ਬਾਬਾ ਜੀ ਨੇ ਅਨੂਪ ਕੌਰ ਦੀ ਲਾਸ਼ ਬਰਾਮਦ ਕਰਕੇ ਸਿੱਖ ਮਰਯਾਦਾ ਅਨੁਸਾਰ ਆਪਣੇ ਹੱਥੀਂ ਸਸਕਾਰ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਦੀ ਬਜਾਏ ਮੁਖਲਿਸਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਤੇ ਆਪਣੀਆਂ ਅਗਲੀਆਂ ਮੁਹਿੰਮਾਂ ਦਾ ਅਧਾਰ ਕੇਂਦਰ ਬਣਾਇਆ। ਮੁਖਲਿਸਗੜ੍ਹ ਦਾ ਕਿਲ੍ਹਾ ਸ਼ਾਹ ਜਹਾਨ ਦੀ ਆਗਿਆ ਅਨੁਸਾਰ ਮੁਖਲਿਸ ਖਾਨ ਨੇ ਬਣਵਾਇਆ ਸੀ। ਜਿਸ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਕਿਲ੍ਹੇ ਉੱਤੇ ਕਬਜ਼ਾ ਕੀਤਾ ਤਾਂ ਇਹ ਬੜੀ ਟੁੱਟੀ-ਭੱਜੀ ਹਾਲਤ ਵਿਚ ਸੀ, ਛੇਤੀ ਹੀ ਇਸ ਦੀ ਮੁਰੰਮਤ ਕੀਤੀ ਤੇ ਇਸ ਦਾ ਨਾਂ 'ਲੋਹਗੜ੍ਹ' ਰੱਖਿਆ ਗਿਆ। ਸਰਹਿੰਦ ਦਾ ਖ਼ਜ਼ਾਨਾ, ਸਾਰੀਆਂ ਮੁਹਿੰਮਾਂ ਵਿਚ ਪ੍ਰਾਪਤ ਹੋਇਆ ਮਾਲ-ਅਸਬਾਬ ਤੇ ਜੰਗੀ ਸਾਮਾਨ ਅਤੇ ਕਬਜ਼ੇ ਹੇਠ ਆਏ ਇਲਾਕਿਆਂ ਤੋਂ ਉਗਰਾਹਿਆ ਹੋਇਆ ਮਾਮਲਾ ਸਭ ਇਥੇ ਇਕੱਠੇ ਕੀਤੇ ਗਏ। ਅਸਲੀ ਅਰਥਾਂ ਵਿਚ ਲੋਹਗੜ੍ਹ ਸਿੰਘਾਂ ਦੇ ਨਵੇਂ ਬਣ ਰਹੇ ਰਾਜ ਦੀ ਰਾਜਧਾਨੀ ਬਣ ਗਿਆ। ਫੌਜੀ ਨਜ਼ਰੀਏ ਤੋਂ ਇਸ ਜਗ੍ਹਾ ਦੀ ਚੋਣ ਕਾਫ਼ੀ ਬੁੱਧੀਮਾਨੀ ਵਾਲੀ ਸੀ, ਕਿਉਂਕਿ ਸੁਰੱਖਿਆ ਪੱਖੋਂ ਇਹ ਮੁੱਖ ਮਾਰਗ ਤੋਂ ਹਟ ਕੇ ਨੀਮ ਪਹਾੜੀ ਇਲਾਕੇ ਨਾਲ ਲੱਗਣ ਕਰਕੇ ਕਾਫ਼ੀ ਸੁਰੱਖਿਅਤ ਸੀ। ਬਾਬਾ ਬੰਦਾ ਸਿੰਘ ਬਹਾਦਰ ਹੁਣ ਇਕ ਬੇਤਾਜ਼ ਬਾਦਸ਼ਾਹ ਬਣ ਗਿਆ ਸੀ। ਉਸ ਦੇ ਕੋਲ ਸ਼ਰਧਾਲੂ ਸਿੰਘਾਂ ਦੀ ਫੌਜ ਭੀ ਹੋ ਗਈ ਸੀ। ਰਾਜ-ਕਾਜ ਲਈ ਰਾਜਧਾਨੀ ਵੀ ਤੇ ਰਹਿਣ ਲਈ ਮਹਿਲ ਭੀ।

ਉਸ ਨੇ ਰਾਜ ਦੀ ਸਦੀਵੀ ਪੱਕੀ ਨਿਸ਼ਾਨੀ ਲਈ ਸ੍ਰੀ ਗੁਰੂ ਨਾਨਕ ਦੇਵ ਜੀ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਦਾ ਸਿੱਕਾ ਭੀ ਜਾਰੀ ਕਰ ਦਿੱਤਾ, ਜਿਸ 'ਤੇ ਫ਼ਾਰਸੀ ਦੇ ਹੇਠ ਲਿਖੇ ਸ਼ਬਦ ਉੱਕਰੇ ਹੋਏ ਸਨ:

*'ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗ਼ਿ ਨਾਨਕ ਵਾਹਿਬ ਅਸਤ'*
*ਫ਼ਤਹਿ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ ਫ਼ਜਲਿ ਸੱਚਾ ਸਾਹਿਬ ਅਸਤ'*

ਜਿਸ ਦਾ ਅਰਥ ਹੈ:

*ਸਿੱਕਾ ਮਾਰਿਆ ਦੋ ਜਹਾਨ ਉੱਤੇ, ਬਖ਼ਸ਼ਾਂ*
*ਬਖ਼ਸ਼ੀਆਂ ਨਾਨਕ ਦੀ ਤੇਗ ਨੇ ਜੀ।*
*ਫਤਹਿ ਸ਼ਾਹਿ ਸ਼ਾਹਾਨ ਗੋਬਿੰਦ ਸਿੰਘ ਦੀ,*
*ਮਿਹਰਾਂ ਕੀਤੀਆਂ ਸੱਚੇ ਰੱਬ ਏਕ ਨੇ ਜੀ।*

ਬਾਦਸ਼ਾਹੀ ਸਿੱਕਿਆਂ ਦੀ ਤਰ੍ਹਾਂ ਇਸ ਦੇ ਪਿਛਲੇ ਪਾਸੇ ਰਾਜਧਾਨੀ ਦੀ ਉਸਤਤਿ ਦੇ ਇਹ ਸ਼ਬਦ ਸਨ:

*ਜ਼ਰਬ ਬ-ਅਮਾਨੁ-ਦਹਿਰ, ਮੁਸੱਵਰਤ ਸ਼ਹਿਰ, ਜੀਨਤੁ-ਤਖ਼ਤੁ, ਮੁਬਾਰਕ ਬਖ਼ਤ।*

ਅਰਥਾਤ ਜਾਰੀ ਹੋਇਆ ਸੰਸਾਰ ਦੇ ਸ਼ਾਂਤੀ-ਅਸਥਾਨ, ਸ਼ਹਿਰਾਂ ਦੀ ਮੂਰਤਿ, ਧੰਨਭਾਗੀ ਰਾਜਧਾਨੀ ਤੋਂ।

ਬਾਬਾ ਬੰਦਾ ਸਿੰਘ ਬਹਾਦਰ ਨੇ ਸਰਕਾਰੀ ਦਸਤਾਵੇਜ਼, ਸਨਦਾਂ, ਪ੍ਰਵਾਨਿਆਂ ਆਦਿ ਲਈ ਮੋਹਰ ਬਣਵਾਈ, ਜਿੱਥੇ-ਕਿੱਥੇ ਮੋਹਰ ਲੱਗੀ, ਮੋਹਰ ਦੇ ਸ਼ਬਦ ਇਹ ਸਨ:-

*ਦੇਗੋ ਤੇਗ਼ੋ ਫ਼ਤਹਿ ਓ ਨੁਸਰਤਿ ਬੇ-ਦਿਰੰਗ*
*ਯਾਫ਼ਤ ਅਜ ਨਾਨਕ ਗੁਰੂ ਗੋਬਿੰਦ ਸਿੰਘ*

ਅਰਥਾਤ- ਦੇਗ ਤੇਗ ਜਿੱਤ ਸੇਵ ਨਿਰਾਲਮ, ਗੁਰੂ ਨਾਨਕ-ਗੋਬਿੰਦ ਸਿੰਘ ਤੋਂ ਪਾਈ।

ਮੁਗ਼ਲ ਬਾਦਸ਼ਾਹਾਂ ਦੇ ਸੰਨਿ-ਜਲੂਸ ਦੀ ਅਰਥਾਤ ਰਾਜ-ਸੰਮਤ ਦੀ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਭੀ ਸਰਹਿੰਦ ਦੀ ਫ਼ਤਹਿ ਤੋਂ ਇਕ ਨਵਾਂ ਸੰਮਤ ਨਾਨਕਸ਼ਾਹੀ ਅਰੰਭ ਕੀਤਾ ਜੋ ਉਸ ਦੇ ਰਾਜ ਦੇ ਅੰਤ ਦੇ ਨਾਲ ਹੀ ਸਮਾਪਤ ਹੋ ਗਿਆ। ਉਸ ਨੇ ਇਹ ਸਭ ਕੁਝ ਮੁਗ਼ਲ ਬਾਦਸ਼ਾਹ ਦੀ ਨਕਲ ਦੇ ਤੌਰ 'ਤੇ ਇਸ ਲਈ ਕੀਤਾ ਕਿ ਸਿੰਘਾਂ ਵਿਚ ਮੁਗ਼ਲਾਂ ਦੀ ਬਰਾਬਰੀ ਦੀ ਸਪਿਰਟ ਪੈਦਾ ਹੋ ਜਾਵੇ ਕਿ ਉਹ ਕਿਸੇ ਨਾਲੋਂ ਘੱਟ ਨਹੀਂ ਹਨ। ਫ਼ਰਕ ਇੰਨਾ ਹੈ ਕਿ ਮੁਗ਼ਲ ਬਾਦਸ਼ਾਹ ਦੇ ਸਿੱਕੇ, ਰਾਜਧਾਨੀ, ਮੋਹਰਾਂ ਬਾਦਸ਼ਾਹ ਦੇ ਨਾਂ 'ਤੇ ਚੱਲਦੇ ਸਨ ਪਰ ਖਾਲਸੇ ਦਾ ਰਾਜ ਨੇਤਾ ਬਾਬਾ ਬੰਦਾ ਸਿੰਘ ਆਪਣੇ ਨਿੱਜੀ ਨਾਂ 'ਤੇ ਕੁਝ ਨਹੀਂ ਕਰਦਾ ਸੀ। ਉਹ ਰਾਜ ਦੀ ਪ੍ਰਾਪਤੀ ਵਾਹਿਗੁਰੂ ਦੀ ਮਿਹਰ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਬਖਸ਼ਿਸ਼ ਮੰਨਦਾ ਹੈ ਤੇ ਆਪ ਦੇਗ ਤੇ ਤੇਗ਼ ਰਾਹੀਂ ਕੇਵਲ ਸੇਵਾਦਾਰ ਹੈ। ਉਸ ਲਈ ਬਖਸ਼ਿਸ਼ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ। ਫਤਹਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤੇ ਪਾਤਸ਼ਾਹੀ ਅਕਾਲ ਪੁਰਖ ਦੀ ਹੈ।

*(ਪੁਸਤਕ 'ਬੰਦਾ ਸਿੰਘ ਬਹਾਦਰ' ਰਚਨਾ ਡਾ. ਗੰਡਾ ਸਿੰਘ, ਪੰਨਾ ੩੯-੪੧) ਇਹੋ ਨਾਨਕਸ਼ਾਹੀ ਕੈਲੰਡਰ ਲੇਖਕ ਨੇ ਆਪਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨਗੀ ਕਾਰਜਕਾਲ ਦੌਰਾਨ ਮੁੜ ਚਾਲੂ ਕਰਾਇਆ, ਜੋ ਹੁਣ ਪ੍ਰਚੱਲਤ ਹੈ।)*

ਜਿੱਤਾਂ ਦਾ ਸਿਲਸਿਲਾ ਜਾਰੀ ਰੱਖਦਿਆਂ ਬਾਬਾ ਬੰਦਾ ਸਿੰਘ ਬਹਾਦਰ ਨੇ ਜੁਲਾਈ ੧੭੧੦ ਵਿਚ ਗੰਗਾ ਤੇ ਜਮਨਾ ਦੇ ਮੈਦਾਨੀ ਇਲਾਕਿਆਂ 'ਤੇ ਕਬਜ਼ਾ ਕਰ ਲਿਆ। ਮਾਝੇ ਤੇ ਦੁਆਬੇ ਦੇ ਸਿੱਖ ਉੱਠ ਖੜ੍ਹੇ ਹੋਏ। ਅਕਤੂਬਰ ੧੭੧੦ ਤਕ ਕਿਲ੍ਹਾ ਭਗਵੰਤ ਰਾਏ ਤੇ ਭੀਲੋਵਾਲ ਭੀ ਸਿੱਖ ਫੌਜਾਂ ਦੇ ਕਬਜ਼ੇ ਵਿਚ ਆ ਗਏ।

ਸਿੱਖਾਂ ਦੀ ਚੜ੍ਹਤ ਨੇ ਹਿੰਦੋਸਤਾਨ ਦੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਭੈ-ਭੀਤ ਕਰ ਦਿੱਤਾ। ਉਸ ਨੇ ਸਿੱਖਾਂ ਕੋਲੋਂ ਜਿੱਤਿਆ ਹੋਇਆ ਇਲਾਕਾ ਲੈਣ ਲਈ ਆਪ ਪੰਜਾਬ ਵੱਲ ਕੂਚ ਕੀਤਾ। ਹਾਲਾਤ ਅਨੁਸਾਰ ਸਿੱਖਾਂ ਨੂੰ ਪਿੱਛੇ ਹਟਣਾ ਪਿਆ। ਬਾਬਾ ਬੰਦਾ ਸਿੰਘ ਬਹਾਦਰ ਸਮੇਤ ਸਿੱਖ ਲੋਹਗੜ੍ਹ ਦੇ ਕਿਲ੍ਹੇ ਆ ਟਿਕੇ। ਸ਼ਾਹੀ ਸੈਨਾ ਨੇ ਕਿਲ੍ਹੇ ਨੂੰ ਘੇਰ ਲਿਆ ਤੇ ਬਾਬਾ ਬੰਦਾ ਸਿੰਘ ਬਹਾਦਰ ਪਿੱਛੇ ਹਟ ਕੇ ਪਹਾੜਾਂ ਵੱਲ ਚਲਾ ਗਿਆ। ਇਸੇ ਦੌਰਾਨ ਪੰਥ-ਦੋਖੀ ਪਹਾੜੀ ਰਾਜੇ ਭੀਮ ਚੰਦ ਨੂੰ ਜਾ ਸੋਧਿਆ।

੧੮ ਫਰਵਰੀ ੧੭੧੨ ਨੂੰ ਬਹਾਦਰ ਸ਼ਾਹ ਦੀ ਮੌਤ ਹੋ ਗਈ। ਦਿੱਲੀ ਦਾ ਬਾਦਸ਼ਾਹ ਫ਼ਰੁੱਖਸੀਅਰ ਇਕ ਕਮਜ਼ੋਰ ਬਾਦਸ਼ਾਹ ਸੀ, ਇਸ ਮੌਕੇ ਦਾ ਲਾਭ ਉਠਾਇਆ ਤੇ ਬਾਬਾ ਬੰਦਾ ਸਿੰਘ ਨੇ ਮੁੜ ਆਪਣੀ ਤਾਕਤ ਨੂੰ ਸੰਗਠਿਤ ਕੀਤਾ ਤੇ ਕਈ ਇਲਾਕਿਆਂ 'ਤੇ ਕਬਜ਼ਾ ਕਰ ਲਿਆ। ੧੭੧੨ ਈ: ਨੂੰ ਸਰਹਿੰਦ ਤੇ ਲੋਹਗੜ੍ਹ ਫਿਰ ਜਿੱਤ ਲਏ। ਬਟਾਲਾ ਤੇ ਕਲਾਨੌਰ ਨੂੰ ਜਿੱਤ ਕੇ ਸਮਸ਼ ਖਾਨ ਨੂੰ ਮਾਰ ਮੁਕਾਇਆ ਅੰਤ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿਚ ਬਾਬਾ ਬੰਦਾ ਸਿੰਘ ਤੇ ਕਈ ਹੋਰ ਸਿੰਘ ਮੁਗ਼ਲ ਫੌਜ ਦੇ ਘੇਰੇ ਵਿਚ ਆ ਗਏ। ਇਹ ਘੇਰਾ ਲੰਬਾ ਸਮਾਂ ਭਾਵ ਅੱਠ ਮਹੀਨੇ ਜਾਰੀ ਰਿਹਾ। ਘੇਰਾ ਲੰਬਾ ਹੋਣ ਕਾਰਨ ਰਾਸ਼ਨ ਦੀ ਕਮੀ ਹੋਣ ਲੱਗੀ। ਸਿਪਾਹੀ ਭੁੱਖ ਤੇ ਪਿਆਸ ਨਾਲ ਮਰਨ ਲੱਗੇ। ਉਂਞ ਤਾਂ ਸਾਰਾ ਇਤਿਹਾਸ ਹੀ ਸ਼ਹੀਦੀਆਂ ਨਾਲ ਭਰਿਆ ਪਿਆ ਹੈ ਪਰ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਸਿੱਖ ਇਤਿਹਾਸ ਵਿਚ ਹੀ ਨਹੀਂ, ਸਗੋਂ ਸੰਸਾਰ ਦੇ ਸਮੁੱਚੇ ਇਤਿਹਾਸ ਵਿਚ ਹੀ ਲੂੰ-ਕੰਡੇ ਖੜ੍ਹੇ ਕਰਨ ਵਾਲੀ ਸ਼ਹੀਦੀ ਹੈ। ਬੰਦਾ ਸਿੰਘ ਬਹਾਦਰ ਨੂੰ ਲੱਗਭਗ ੭੩੭ ਸਾਥੀਆਂ ਸਮੇਤ ਗ੍ਰਿਫ਼ਤਾਰ ਕਰ ਲਿਆ ਗਿਆ। ਫਿਰ ਪਿੰਜਰੇ ਵਿਚ ਬੰਦ ਕਰ ਕੇ ਦਿੱਲੀ ਲਿਜਾਇਆ ਗਿਆ ੫ ਮਾਰਚ, ੧੭੧੬ ਨੂੰ ਸਿੱਖ ਕੈਦੀਆਂ ਦਾ ਕਤਲੇਆਮ ਸ਼ੁਰੂ ਹੋਇਆ ਤਕਰੀਬਨ ੧੦੦ ਸਿੱਖਾਂ ਨੂੰ ਰੋਜ਼ ਕਤਲ ਕੀਤਾ ਜਾਂਦਾ, ਸਿੱਖ ਅਜਿੱਤ ਭਾਵਨਾ ਨਾਲ ਮੌਤ ਨੂੰ ਜੀ ਆਇਆਂ ਕਹਿੰਦੇ, ਖਿੜੇ ਚਿਹਰੇ ਨਾਲ ਸ਼ਹੀਦ ਹੁੰਦੇ ਰਹੇ।

ਤਕਰੀਬਨ ਤਿੰਨ ਮਹੀਨੇ ਤਕ ਅੰਤਾਂ ਦਾ ਜਬਰ, ਜ਼ੁਲਮ, ਤਸ਼ੱਦਦ ਅਤੇ ਤਸੀਹੇ ਦੇਣ ਤੋਂ ਬਾਅਦ ੯ ਜੂਨ, ੧੭੧੬ ਈ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੂੰ ਤੇ ਉਨ੍ਹਾਂ ਦੇ ਸਾਥੀਆਂ ਨੂੰ ਕਿਲ੍ਹੇ ਤੋਂ ਬਾਹਰ ਲਿਆਂਦਾ ਗਿਆ ਤੇ ਜਲੂਸ ਦੀ ਸ਼ਕਲ ਵਿਚ ਕੁਤਬ ਮੀਨਾਰ ਦੇ ਨੇੜੇ ਖਵਾਜਾ ਕੁਤਬਦੀਨ ਬਖਤਿਆਰ ਕਾਕੀ ਦੇ ਰੋਜ਼ੇ ਪਾਸ ਪਹੁੰਚਾਇਆ ਗਿਆ। ਬਹੁਤ ਸਾਰੇ ਚਸ਼ਮਦੀਦ ਗਵਾਹਾਂ ਅਨੁਸਾਰ ਬਾਬਾ ਬੰਦਾ ਸਿੰਘ ਦੀ ਸ਼ਹਾਦਤ ਇਸ ਤਰ੍ਹਾਂ ਹੋਈ: ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦੀ ਜਾਮ ਪਿਲਾਉਣ ਤੋਂ ਪਹਿਲਾਂ ਉਨ੍ਹਾਂ ਦੇ ਪੌਣੇ ਚਾਰ ਸਾਲ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰ ਕੇ ਉਸ ਦਾ ਧੜਕਦਾ ਦਿਲ ਬਾਬਾ ਜੀ ਦੇ ਮੂੰਹ ਵਿਚ ਤੁੰਨਿਆ ਗਿਆ। ਉਸ ਦੇ ਪੁੱਤਰ ਦੀਆਂ ਆਂਦਰਾਂ ਕੱਢ ਕੇ ਉਨ੍ਹਾਂ ਦਾ ਹਾਰ ਬਾਬਾ ਬੰਦਾ ਸਿੰਘ ਬਹਾਦਰ ਦੇ ਗਲ ਵਿਚ ਪਾਇਆ ਗਿਆ। ਫਿਰ ਜਲਾਦ ਨੇ ਉਨ੍ਹਾਂ ਦੀਆਂ ਅੱਖਾਂ ਕੱਢੀਆਂ, ਹੱਥ ਪੈਰ ਕੱਟੇ ਗਏ, ਲਾਲ ਭਖਦੇ ਜੰਬੂਰਾਂ ਨਾਲ ਸਰੀਰ ਤੋਂ ਮਾਸ ਨੋਚਿਆ ਗਿਆ ਅਤੇ ਅੰਤ ਵਿਚ ਸਿਰ ਤੇ ਧੜ ਨੂੰ ਅਲੱਗ ਕਰ ਕੇ ਟੁਕੜੇ-ਟੁਕੜੇ ਕਰ ਦਿੱਤੇ ਗਏ। ਸਿੱਖਾਂ ਦਾ ਪਹਿਲਾ ਹੁਕਮਰਾਨ ਇਸ ਤਰ੍ਹਾਂ ਸ਼ਹੀਦ ਹੋ ਗਿਆ। ਇਹ ਸ਼ਹੀਦੀ ਆਪਣੇ-ਆਪ ਵਿਚ ਅਦੁੱਤੀ ਤੇ ਲਾਸਾਨੀ ਸੀ। ਇਹ ਗੌਰਵ, ਮਾਣ ਪਰ ਅਸਰਚਜਤਾ ਵਾਲੀ ਗੱਲ ਹੈ ਕਿ ਬਾਬਾ ਬੰਦਾ ਸਿੰਘ ਜੀ ਬਹਾਦਰ ਇਸ ਸਾਰੇ ਜ਼ੁਲਮ-ਸਿਤਮ ਦੌਰਾਨ ਪੂਰੀ ਤਰ੍ਹਾਂ ਅਹਿੱਲ ਅਤੇ ਅਡੋਲ ਰਹੇ। ਇਸ ਤਰ੍ਹਾਂ ਉਨ੍ਹਾਂ ਸਿੱਖ ਸ਼ਹੀਦੀ ਵਿਰਾਸਤ ਉੱਤੇ ਪੂਰਾ ਪਹਿਰਾ ਦਿੱਤਾ।

ਬਾਬਾ ਬੰਦਾ ਸਿੰਘ ਬਹਾਦਰ ਦੀ ਪੰਜਾਬ ਖਾਸ ਕਰ ਸਿੱਖਾਂ ਨੂੰ ਬਹੁਤ ਵੱਡੀ ਦੇਣ

ਹੈ। ਕੁਝ ਖੇਤਰਾਂ ਵਿਚ ਉਸ ਦੇ ਪਾਏ ਹੋਏ ਪੂਰਨੇ ਅੱਜ ਤਕ ਅਪਣਾਏ ਜਾ ਰਹੇ ਹਨ। ਬਾਬਾ ਜੀ ਦਾ ਪਹਿਲਾ ਕੰਮ ਸਿਰਲੱਥ ਖਾਲਸਾ ਨੂੰ ਦਰਪੇਸ਼ ਹਾਲਾਤ ਦੇ ਮੱਦੇ-ਨਜ਼ਰ ਹੋਰ ਚੰਗੀ ਤਰ੍ਹਾਂ ਸੰਗਠਿਤ ਕਰਨਾ ਸੀ। ਫੌਜੀ ਜਰਨੈਲ ਦੇ ਤੌਰ 'ਤੇ ਬਾਬਾ ਬੰਦਾ ਸਿੰਘ ਬਹਾਦਰ ਦਾ ਕੋਈ ਵੀ ਟਾਕਰਾ ਨਹੀਂ ਸੀ। ਮੈਗਰੇਗਰ ਲਿਖਦਾ ਹੈ, "ਬੰਦਾ ਸਿੰਘ ਬਹਾਦਰ ਜਰਨੈਲਾਂ ਵਿਚ ਉੱਚੀ ਥਾਂ ਰੱਖਦਾ ਹੈ ਉਸ ਦਾ ਨਾਮ ਪੰਜਾਬ ਤੇ ਪੰਜਾਬੋਂ ਬਾਹਰ ਮੁਗਲਾਂ ਵਿਚ ਦਹਿਸ਼ਤ ਫੈਲਾਉਣ ਲਈ ਕਾਫ਼ੀ ਸੀ।" ਗੋਕਲ ਚੰਦ ਨਾਰੰਗ ਅਨੁਸਾਰ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲਾਂ ਦੇ ਅਜਿੱਤ ਹੋਣ ਦਾ ਭਰਮ ਤੋੜਿਆ ਤੇ ਬਾਬਾ ਬੰਦਾ ਸਿੰਘ ਨੇ ਮੁਗ਼ਲਾਂ ਨੂੰ ਪੰਜਾਬ ਦੀ ਧਰਤੀ 'ਤੇ ਮਾਰ ਮੁਕਾਇਆ।"

ਉਨ੍ਹਾਂ ਨੇ ਪੰਜਾਬ ਦੇ ਵਾਹੀਕਾਰ ਕਿਸਾਨਾਂ ਨੂੰ ਭੋਇੰ ਦੇ ਮਾਲਕ ਬਣਾ ਦਿੱਤਾ। ਉਨ੍ਹਾਂ ਤੋਂ ਪਿੱਛੋਂ ਵੀ ਇਹ ਪ੍ਰਬੰਧ ਅੰਗਰੇਜ਼ਾਂ ਦੇ ਰਾਜ ਤਕ ਇਵੇਂ ਹੀ ਚੱਲਦਾ ਰਿਹਾ। ਉਨ੍ਹਾਂ ਨੇ ਪੰਜਾਬ ਵਿਚ ਰਾਜਨੀਤਕ ਜਾਗ੍ਰਿਤੀ ਲਿਆਉਣ ਦੇ ਨਾਲ-ਨਾਲ ਆਰਥਿਕ ਖੁਸ਼ਹਾਲੀ ਦਾ ਮੁੱਢ ਵੀ ਬੰਨ੍ਹ ਦਿੱਤਾ ਸੀ। ਉਨ੍ਹਾਂ ਨੇ ਪੰਜਾਬ ਵਿਚ ਇਕ ਵੱਡੀ ਕ੍ਰਾਂਤੀ ਲਿਆਂਦੀ ਸੀ। ਦੂਜਿਆਂ ਦੀਆਂ ਜ਼ਮੀਨਾਂ 'ਤੇ ਕੰਮ ਕਰਨ ਵਾਲੇ ਬੇਜ਼ਮੀਨੇ ਮੁਜਾਰੇ ਤੇ ਕਿਸਾਨਾਂ ਨੂੰ ਜ਼ਿਮੀਂਦਾਰਾਂ ਤੇ ਸਿੱਖ ਸਰਦਾਰ ਬਣਾ ਦਿੱਤਾ ਸੀ। ਇਸ ਪੱਖੋਂ ਵੀ ਪੰਜਾਬ ਬਾਬਾ ਬੰਦਾ ਸਿੰਘ ਬਹਾਦਰ ਦੀ ਲੰਮੀ ਦ੍ਰਿਸ਼ਟੀ ਤੇ ਡੂੰਘੀ ਸੋਚ ਨਾਲ ਦਿੱਤੀ ਉਨ੍ਹਾਂ ਦੀ ਦੇਣ ਦਾ ਸਦਾ ਰਿਣੀ ਰਹੇਗਾ।

ਬਾਬਾ ਬੰਦਾ ਸਿੰਘ ਬਹਾਦਰ ਨੇ ਆਜ਼ਾਦ ਲੋਕ-ਰਾਜ ਦੀ ਸਥਾਪਨਾ ਕੀਤੀ। ਹਰ ਇਲਾਕੇ ਦਾ ਪ੍ਰਬੰਧਕ ਨਿਯੁਕਤ ਕੀਤਾ। ਉਹ ਪ੍ਰਬੰਧਕ ਬਹੁਤ ਦੱਬੇ-ਕੁਚਲੇ ਲੋਕਾਂ ਵਿੱਚੋਂ ਹੀ ਹੁੰਦਾ ਸੀ। ਇਹ ਪਹਿਲੀ ਵਾਰ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਰਹਿਨੁਮਾਈ ਹੇਠ ਪੰਜਾਬ ਦੇ ਦੱਬੇ-ਕੁਚਲੇ ਲੋਕਾਂ ਨੇ ਆਜ਼ਾਦੀ ਦਾ ਅਨੰਦ ਮਾਣਿਆ। ਬਾਬਾ ਬੰਦਾ ਸਿੰਘ ਬਹਾਦਰ ਦੇ ਪਾਏ ਪੂਰਨਿਆਂ ਨੇ ਆਉਣ ਵਾਲੇ ਸਮੇਂ ਵਿਚ ਸਿੱਖ ਕੌਮ ਲਈ ਚਾਨਣ-ਮੁਨਾਰੇ ਦਾ ਕੰਮ ਕੀਤਾ ਤੇ ਹਮੇਸ਼ਾਂ ਲਈ ਸਿੱਖ ਕੌਮ ਅੰਦਰ ਆਜ਼ਾਦੀ ਦੀ ਚਿਣਗ ਲਾ ਦਿੱਤੀ ਜੋ ਕਿ ਪਿੱਛੋਂ ਜਾ ਕੇ ਰਾਜ ਦੀ ਪ੍ਰਾਪਤੀ ਲਈ ਸੰਘਰਸ਼ ਦਾ ਕਾਰਨ ਬਣੀ।

ਬਾਬਾ ਬੰਦਾ ਸਿੰਘ ਜੀ ਬਹਾਦਰ ਨੇ ਤਕਰੀਬਨ ੬ ਸਾਲ ਯਮਨਾ ਤੋਂ ਰਾਵੀ ਤਕ ਦੇ ਵਿਸ਼ਾਲ ਇਲਾਕੇ ਉੱਤੇ ਰਾਜ ਕੀਤਾ। ੧੭੧੬ ਵਿਚ ਉਹ ਭਾਵੇਂ ਸ਼ਹੀਦ ਹੋ ਗਏ ਪਰ ਉਹ ਪੰਜਾਬ ਵਿਚ ਸਿੱਖ ਰਾਜ ਦੀ ਬੁਨਿਆਦ ਡੂੰਘੀ ਕਾਇਮ ਕਰ ਗਏ ਸਨ। ਇਸ ਬੁਨਿਆਦ ਉੱਤੇ ਹੀ ੧੭੯੯ ਨੂੰ ਲਾਹੌਰ ਫਤਹਿ ਕਰਨ ਉਪਰੰਤ ੧੮੦੧ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿਚ ਇਕ ਵਿਸ਼ਾਲ ਸਿੱਖ ਹਲੇਮੀ ਰਾਜ ਕਾਇਮ ਕੀਤਾ। ੧੭੧੭ ਤੋਂ ਬਾਅਦ ਕਈ ਦਹਾਕੇ ਸਿੰਘਾਂ ਨੂੰ ਖ਼ਤਮ ਕਰਨ ਲਈ ਮੁਗ਼ਲ ਸਰਕਾਰ ਵੱਲੋਂ ਬੇਹੱਦ ਜ਼ੁਲਮ ਕੀਤੇ ਗਏ, ਪਰ ਉਨ੍ਹਾਂ ਨੇ ਸੰਘਰਸ਼ ਜਾਰੀ ਰੱਖਿਆ। ੧੭੪੮ ਵਿਚ ਸਿੰਘਾਂ ਦੇ ੧੨ ਜਥੇ ਬਣਾਏ ਗਏ ਅਤੇ ਬਾਅਦ ਵਿਚ ਇਨ੍ਹਾਂ ਤੋਂ ਬਾਰ੍ਹਾਂ ਮਿਸਲਾਂ ਹੋਂਦ ਵਿਚ ਆਈਆਂ। ਇਨ੍ਹਾਂ ਵਿੱਚੋਂ ਇਕ ਸੀ ਸ਼ੁਕਰਚੱਕੀਆ ਮਿਸਲ। ਇਸ ਮਿਸਲ ਦੇ ਮੁਖੀ ਸਨ ਮਹਾਰਾਜਾ ਰਣਜੀਤ ਸਿੰਘ। ਮਹੱਤਵਪੂਰਨ

ਗੱਲ ਇਹ ਹੈ ਕਿ ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਤਹਿਤ ਆਏ ਇਸ ਵਿਸ਼ਾਲ ਰਾਜ ਵਿਚ ਉਨ੍ਹਾਂ ਦੇ ਸਮੇਂ ਵਿਚ ਨਾ ਤਾਂ ਕਿਸੇ ਵੀ ਧਰਮ ਦੇ ਧਾਰਮਿਕ ਅਸਥਾਨ ਮੰਦਰ ਜਾਂ ਮਸਜਿਦ ਨੂੰ ਨੁਕਸਾਨ ਪਹੁੰਚਾਇਆ ਗਿਆ ਅਤੇ ਨਾ ਹੀ ਇਸ ਸਮੇਂ ਕਿਸੇ ਹਿੰਦੂ ਦਾ ਤਿਲਕ ਜਾਂ ਜੰਞੂ ਵੀ ਨਹੀਂ ਛੇੜਿਆ ਗਿਆ। ਸਗੋਂ ਇਹ ਚਿੰਨ੍ਹ ਮੁਕੰਮਲ ਰੂਪ ਵਿਚ ਸੁਰੱਖਿਅਤ ਰੱਖੇ ਗਏ।

ਦੇਸ਼ ਆਜ਼ਾਦ ਹੋਏ ਨੂੰ ਭਾਵੇਂ ਛੇ ਦਹਾਕੇ ਬੀਤ ਚੁਕੇ ਹਨ ਪਰ ਅੱਜ ਵੀ ਲੋਕ ਜਬਰ, ਜ਼ੁਲਮ, ਧੱਕੇਸ਼ਾਹੀ, ਆਰਥਿਕ ਸ਼ੋਸ਼ਣ ਤੇ ਬੇਇਨਸਾਫ਼ੀ ਕਾਰਨ ਦੁਖੀ ਹਨ। ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਖਾਲਸੇ ਨੇ ਲੰਮਾ ਸੰਘਰਸ਼ ਕਰ ਕੇ ਤੇ ਸ਼ਹੀਦੀਆਂ ਦੇ ਕੇ ਮੁਗ਼ਲ ਰਾਜ ਦਾ ਖ਼ਾਤਮਾ ਕਰ ਦਿੱਤਾ ਸੀ, ਪਰੰਤੂ ਮੁਗ਼ਲਾਂ ਦੀ ਰੂਹ ਅਜੇ ਵੀ ਸਾਡੇ ਰਾਸ਼ਟਰੀ ਹੁਕਮਰਾਨਾਂ ਅਤੇ ਪੂੰਜੀਪਤੀਆਂ ਵਿਚ ਮੌਜੂਦ ਹੈ। ਜਿਸ ਕਰਕੇ ਲੋਕਾਂ ਦਾ ਜੀਵਨ ਨਰਕ ਬਣ ਰਿਹਾ ਹੈ। ਅੱਜ ਦੇਸ਼ ਅੰਦਰ ੫੦ ਕਰੋੜ ਤੋਂ ਵੱਧ ਲੋਕ ਗਰੀਬੀ ਦੀ ਰੇਖਾ ਤੋਂ ਹੇਠਾਂ ਜੀਵਨ ਬਤੀਤ ਕਰ ਰਹੇ ਹਨ। ਬੜੀ ਭਾਰੀ ਗਿਣਤੀ ਵਿਚ ਲੋਕਾਂ ਪਾਸ ਕੁੱਲੀ, ਗੁੱਲੀ ਅਤੇ ਜੁੱਲੀ ਨਹੀਂ ਹੈ। ਬਹੁਤੇ ਤਾਂ ਆਪਣੀਆਂ ਰਾਤਾਂ ਸੜਕਾਂ ਦੇ ਫੁਟਪਾਥਾਂ ਉੱਤੇ ਨੀਲੇ ਅਸਮਾਨ ਹੇਠ ਗੁਜ਼ਾਰਨ ਲਈ ਮਜਬੂਰ ਹਨ। ਸੂਬਿਆਂ ਦੀਆਂ ਸਰਕਾਰਾਂ ਅਧਿਕਾਰ ਰਹਿਤ ਹਨ। ਸੂਬਿਆਂ ਦੀਆਂ ਸਰਕਾਰਾਂ ਨੂੰ ਛੋਟੀਆਂ-ਛੋਟੀਆਂ ਗੱਲਾਂ ਲਈ ਵੀ ਕੇਂਦਰ ਅੱਗੇ ਨਮੋਸ਼ੀ ਨਾਲ ਹੱਥ ਅੱਡਣੇ ਪੈਂਦੇ ਹਨ। ਇਨ੍ਹਾਂ ਦੀ ਹਾਲਤ ਨਗਰ ਪਾਲਿਕਾਵਾਂ ਤੋਂ ਬਿਹਤਰ ਨਹੀਂ ਹੈ। ਰਾਜਨੀਤਿਕ ਸ਼ਕਤੀ ਦਾ ਮੁਕੰਮਲ ਕੇਂਦਰੀਕਰਨ ਕਰ ਕੇ ਕੇਂਦਰੀ ਸਰਕਾਰ ਪੂਰੀ ਤਰ੍ਹਾਂ ਕਾਬਜ਼ ਹੈ। ਕੇਂਦਰ ਸਰਕਾਰ ਪਾਸ ਹੀ ਏਕਾਧਿਕਾਰ ਹੈ। ਮੁਲਕ ਦੀ ਸਾਰੀ ਯੋਜਨਾਕਾਰੀ ਹੀ ਇਸ ਤਰ੍ਹਾਂ ਕੀਤੀ ਜਾਂਦੀ ਹੈ ਜਿਸ ਨਾਲ ਅਮੀਰ ਹੋਰ ਅਮੀਰ ਹੋਵੇ ਅਤੇ ਗਰੀਬ ਹੋਰ ਗਰੀਬ ਤਥਾ ਰਾਜ ਘਰਾਣਿਆਂ ਦਾ ਗ਼ੁਲਾਮ ਹੀ ਬਣਿਆ ਰਹੇ। ਦੇਸ਼ ਦੀ ਸਿੱਖਿਆ ਨੀਤੀ ਵੀ ਅਜਿਹੀ ਹੀ ਹੈ ਕਿ ਗਰੀਬਾਂ ਦੇ ਬੱਚੇ ਅੱਧ ਪੜ੍ਹੇ ਜਾਂ ਅਨਪੜ੍ਹ ਹੀ ਹਨ। ਉਨ੍ਹਾਂ ਨੂੰ ਜੋ ਸਿੱਖਿਆ ਦਿੱਤੀ ਵੀ ਜਾ ਰਹੀ ਹੈ ਉਹ ਮਿਆਰੀ ਨਹੀਂ ਹੈ। ਆਜ਼ਾਦੀ ਤੋਂ ਬਾਅਦ ਲੰਮਾਂ ਸਮਾਂ ਦੇਸ਼ ਰੂਸ ਦੀ ਅਣਐਲਾਨੀ ਗ਼ੁਲਾਮੀ ਹੇਠ ਵਿਚਰਦਾ ਰਿਹਾ ਹੁਣ ਬੜੀ ਤੇਜ਼ੀ ਨਾਲ ਅਮਰੀਕਾ ਦੀ ਗ਼ੁਲਾਮੀ ਦੇ ਜੂਲੇ ਥੱਲੇ ਧੱਕਿਆ ਜਾ ਰਿਹੈ। ਦੇਸ਼ ਨੂੰ ਸਹੀ ਅਰਥਾਂ ਵਿਚ ਆਜ਼ਾਦ ਕਰਾਉਣ, ਆਰਥਿਕ ਖੁਸ਼ਹਾਲੀ ਅਤੇ ਸਮਾਜਿਕ ਬਰਾਬਰੀ ਲਿਆਉਣ ਲਈ ਮੁਲਕ ਨੂੰ ਦੇਰ ਸਵੇਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਹੀ ਅਪਨਾਉਣਾ ਪਵੇਗਾ। ਅਜੋਕੇ ਰਾਜ ਪ੍ਰਬੰਧ ਹੇਠ ਲੋਕ ਬੇਰੁਜ਼ਗਾਰੀ, ਨਸ਼ਿਆਂ ਦਾ ਸੇਵਨ, ਕਰਜ਼ਿਆਂ ਦਾ ਭਾਰ ਅਤੇ ਲੱਚਰਪੁਣੇ ਵਿਚ ਘਿਰ ਕੇ ਆਪਣਾ ਜੀਵਨ ਨਸ਼ਟ ਕਰ ਰਹੇ ਹਨ। ਅੱਜ ਫਿਰ ਲੋੜ ਹੈ ਬਾਬਾ ਬੰਦਾ ਸਿੰਘ ਜੀ ਬਹਾਦਰ ਵਰਗੇ ਸ਼ਕਤੀਸ਼ਾਲੀ ਤੇ ਨਿਸ਼ਕਾਮ ਆਗੂ ਦੀ ਜੋ ਮੁਲਕ ਵਿਚ ਖਾਲਸਾ ਮਿਸ਼ਨ ਅਨੁਸਾਰ ਸਮਾਜਿਕ ਬਰਾਬਰੀ, ਆਰਥਿਕ ਖੁਸ਼ਹਾਲੀ ਤੇ ਲੋਕ ਰਾਜੀ ਕਦਰਾਂ-ਕੀਮਤਾਂ ਨੂੰ ਬਹਾਲ ਕਰ ਸਕੇ।

■

# ਛੋਟਾ ਘੱਲੂਘਾਰਾ

-ਸ. ਵਰਿਆਮ ਸਿੰਘ*

ਲਾਹੌਰ ਦੇ ਸੂਬੇਦਾਰ ਜ਼ਕਰੀਆ ਖਾਨ ਦੀ ਮੌਤ ਤੋਂ ਬਾਅਦ ਉਸ ਦੇ ਤਿੰਨਾਂ ਪੁੱਤਰਾਂ ਦੇ ਝਗੜੇ ਕਾਰਨ ਹਕੂਮਤ ਵਿਚ ਆਈ ਕਮਜ਼ੋਰੀ ਨੂੰ ਸਿੱਖਾਂ ਨੇ ਭਾਂਪਿਆ ਅਤੇ ਉਨ੍ਹਾਂ ਨੇ ਫਿਰ ਲਾਹੌਰ ਵੱਲ ਮੂੰਹ ਕੀਤਾ। ਇਤਿਹਾਸਕਾਰ ਹਰੀ ਰਾਮ ਗੁਪਤਾ ਅਨੁਸਾਰ ਸਿੱਖਾਂ ਨੇ ਨੁਸ਼ਹਿਰਾ, ਮਜੀਠਾ ਅਤੇ ਕੁਝ ਹੋਰ ਅਸਥਾਨਾਂ 'ਤੇ ਹਮਲੇ ਕਰ ਕੇ ਸਾਹਿਬ ਰਾਏ, ਰਾਮਾ ਰੰਧਾਵਾ, ਕਰਮਾਂ ਛੀਨਾ, ਹਰ ਭਗਤ ਨਿਰੰਜਨੀਆਂ, ਕਾਜ਼ੀ ਫਜ਼ਲ ਅਹਿਮਦ ਖਾਨ, ਖੋਖਰ, ਸ਼ਮਸ਼ੀਰ ਖਾਨ ਅਤੇ ਕੁਝ ਹੋਰ ਚੌਧਰੀਆਂ-ਮੁਕੱਦਮਾਂ ਨੂੰ, ਜੋ ਸਰਕਾਰ ਦੀ ਮਦਦ ਤੇ ਮੁਖਬਰੀ ਕਰਦੇ ਸਨ, ਇਸ ਸਮੇਂ ਸੋਧਿਆ। ਸਿੱਖਾਂ ਦੇ ਜਥੇ ਰੋੜੀ ਸਾਹਿਬ (ਐਮਨਾਬਾਦ) ਪਹੁੰਚ ਚੁਕੇ ਸਨ। ਜਦ ਇਹ ਖ਼ਬਰ ਲਾਹੌਰ ਪਹੁੰਚੀ ਤਾਂ ਯਹੀਆ ਖਾਨ ਦੇ ਦੀਵਾਨ ਲਖਪਤ ਰਾਏ ਨੇ ਆਪਣੇ ਭਰਾ, ਐਮਨਾਬਾਦ ਦੇ ਫੌਜਦਾਰ, ਜਸਪਤ ਰਾਏ ਵੱਲ ਖਾਸ ਹਦਾਇਤਾਂ ਭੇਜੀਆਂ। ਜਸਪਤ ਰਾਏ ਨੇ ਸਿੱਖਾਂ ਉੱਪਰ ਹਮਲਾ ਕਰ ਦਿੱਤਾ। ਸਿੱਖ ਵੀ ਟਾਕਰੇ ਵਿਚ ਡਟ ਗਏ। ਇਸ ਲੜਾਈ ਵਿਚ ਭਾਈ ਨਿਬਾਹੂ ਸਿੰਘ ਨੇ ਹਾਥੀ ਦੀ ਪੂਛ ਪਕੜ ਉਸ ਉੱਪਰ ਚੜ੍ਹ ਕੇ ਫ਼ੌਜਦਾਰ ਜਸਪਤ ਰਾਏ ਦੀ ਧੌਣ ਧੜ ਤੋਂ ਅਲੱਗ ਕਰ ਦਿੱਤੀ ਅਤੇ ਇਉਂ ਉਹ ਮਾਰਿਆ ਗਿਆ।

ਭਰਾ ਦੀ ਮੌਤ ਦੀ ਖ਼ਬਰ ਸੁਣ ਕੇ ਲਖਪਤ ਰਾਏ ਬਹੁਤ ਗੁੱਸੇ ਵਿਚ ਆਇਆ। ਉਸ ਨੇ ਭਰੇ-ਦਰਬਾਰ ਵਿਚ ਕਸਮ ਉਠਾਈ ਕਿ ਉਹ ਉਸ ਦਿਨ ਤਕ ਸਿਰ ਉੱਪਰ ਪਗੜੀ ਨਹੀਂ ਰੱਖੇਗਾ, ਜਦ ਤਕ ਉਹ ਸਿੱਖਾਂ ਨੂੰ ਖ਼ਤਮ ਨਹੀਂ ਕਰ ਲੈਂਦਾ:-

*ਜਬ ਸਿੰਘੋਂ ਨੇ ਜਸਪਤ ਮਾਰਾ। ਲੁਟਿਓ ਏਮਨਾਬਾਦ ਨਿਹਾਰਾ।*
*ਲਖਪਤ ਜਾਇ ਬਿਜੇ ਖਾਂ ਪਾਸ। ਪਗੜੀ ਸਿਰੋਂ ਉਤਾਰੀ ਖਾਸ।*
*ਕਸਮ ਉਠਾਇ ਕਹਯੋ ਇਮ ਖੀਜ। "ਮੈ ਜਬ ਲੌ ਸਿੰਘਹਿ ਨਿਰਬੀਜ।*
*ਨਹਿ ਕਰ ਲੈਹੋ, ਤਬ ਲੌ ਜਾਣ। ਪਗੜੀ ਧਰਨੀ ਸਿਰ ਮੁਹਿ ਆਣ।"*

*(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ)*

ਯਹੀਆ ਖਾਂ ਨੂੰ ਤਾਂ ਪਹਿਲਾਂ ਹੀ ਐਸੇ ਵਿਅਕਤੀ ਦੀ ਜ਼ਰੂਰਤ ਸੀ, ਜੋ ਸਿੰਘਾਂ ਉੱਪਰ ਜ਼ੁਲਮ ਢਾਹ ਸਕੇ। ਉਹ ਲਖਪਤ ਰਾਏ ਦੇ ਇਸ਼ਾਰਿਆਂ 'ਤੇ ਤੁਰਨ ਲੱਗਾ।

** ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੩੬੫*

ਲਖਪਤ ਰਾਏ ਨੇ ਲਾਹੌਰ ਦੇ ਸਾਰੇ ਸਿੱਖ ਪਕੜ ਕੇ ਸ਼ਹੀਦ ਕਰ ਦਿੱਤੇ। ਲਾਹੌਰ ਦੇ ਸਿੱਖਾਂ ਨੂੰ ਸ਼ਹੀਦ ਕਰਨ ਉਪਰੰਤ ਉਹ ਅੰਮ੍ਰਿਤਸਰ ਵੱਲ ਵਧਿਆ। ਅੰਮ੍ਰਿਤਸਰ ਉੱਪਰ ਇਹ ਅਚਾਨਕ ਹੱਲਾ ਹੋ ਜਾਣ ਕਾਰਨ ਸਿੱਖਾਂ ਨੇ ਇਹ ਸੋਚ ਬਣਾਈ ਕਿ ਬਚਾਅ ਲਈ ਕਾਹਨੂੰਵਾਨ ਦੇ ਛੰਭ ਵੱਲ ਚੱਲਿਆ ਜਾਵੇ। ਲਖਪਤ ਰਾਏ ਨੇ ਸਿੱਖਾਂ ਦਾ ਪਿੱਛਾ ਕੀਤਾ, ਉਸ ਨੇ ਸੰਘਣੇ ਜੰਗਲ ਨੂੰ ਕਟਵਾਉਣਾ ਵੀ ਸ਼ੁਰੂ ਕਰ ਦਿੱਤਾ। ਸਿੰਘ ਵੇਲੇ-ਕੁ-ਵੇਲੇ ਵਸਾਹ ਕੇ ਦੁਸ਼ਮਣ ਉੱਪਰ ਟੁੱਟ ਪੈਂਦੇ ਅਤੇ ਉਸ ਨੂੰ ਕਰੜੇ ਹੱਥ ਦਿਖਾਉਂਦੇ। ਪਰੰਤੂ ਕੁਝ ਦਿਨਾਂ ਬਾਅਦ ਉਨ੍ਹਾਂ ਪਾਸ ਅਸਲੇ ਅਤੇ ਹੋਰ ਜ਼ਰੂਰੀ ਸਮੱਗਰੀ ਦੀ ਘਾਟ ਹੋ ਗਈ। ਬਹੁਤ ਸਾਰੇ ਸਿੰਘ ਭੁੱਖ ਅਤੇ ਜ਼ਖ਼ਮਾਂ ਦੀ ਤਾਬ ਨਾ ਸਹਾਰਦੇ ਹੋਏ ਸ਼ਹੀਦ ਹੋਣ ਲੱਗੇ। ਸਿੱਖਾਂ ਉੱਪਰ ਮੁਸੀਬਤਾਂ ਦਾ ਪਹਾੜ ਟੁੱਟ ਪਿਆ।

ਅਖੀਰ ਵਿਚ ਸਿੰਘਾਂ ਫੈਸਲਾ ਕਰ ਲਿਆ ਕਿ ਝੱਲਾਂ ਵਿਚ ਲੁਕਿਆਂ ਸ਼ਹੀਦੀਆਂ ਪਾਉਣੀਆਂ ਠੀਕ ਨਹੀਂ। ਉਹ ਝੱਲਾਂ ਤੋਂ ਬਾਹਰ ਆ ਗਏ। ਕੁਝ ਸਿੰਘਾਂ ਨੇ ਜੈਕਾਰਿਆਂ ਦੀ ਗੂੰਜ ਨਾਲ ਲਖਪਤ ਰਾਏ ਦੀਆਂ ਫੌਜਾਂ ਦਾ ਧਿਆਨ ਆਪਣੇ ਵੱਲ ਖਿੱਚੀ ਰੱਖਿਆ ਅਤੇ ਉਹ ਫੌਜਾਂ ਦਾ ਮੁਕਾਬਲਾ ਕਰਦੇ ਰਹੇ ਜਦ ਕਿ ਦੂਸਰੇ ਸਿੰਘਾਂ ਨੇ ਕਠੂਆ ਵਾਲੇ ਪਾਸੇ ਨੂੰ ਨਿਕਲਣ ਦਾ ਪ੍ਰੋਗਰਾਮ ਬਣਾ ਲਿਆ। ਇਨ੍ਹਾਂ ਸਿੰਘਾਂ ਦੀ ਬਸੌਲੀ ਦੀਆਂ ਪਹਾੜੀਆਂ ਵਿਚ ਪਨਾਹ ਲੈਣ ਦੀ ਸਕੀਮ ਸੀ। ਪਰ ਪਹਾੜੀ ਲੋਕਾਂ ਨੂੰ ਲਾਹੌਰ ਤੋਂ ਸਿੱਖਾਂ ਦੀ ਮਦਦ ਨਾ ਕਰਨ ਦਾ ਸ਼ਾਹੀ ਫ਼ੁਰਮਾਨ ਪਹਿਲਾਂ ਹੀ ਪਹੁੰਚ ਚੁਕਾ ਸੀ। ਸੋ ਇਨ੍ਹਾਂ ਲੋਕਾਂ ਨੇ ਸਾਹਮਣਿਓਂ ਸਿੱਖਾਂ ਉੱਪਰ ਪੱਥਰ ਅਤੇ ਗੋਲੀਆਂ ਵਰਸਾਉਣੀਆਂ ਸ਼ੁਰੂ ਕਰ ਦਿੱਤੀਆਂ।

ਸਿੱਖ ਫਿਰ ਚੁਫੇਰਿਓਂ ਘਿਰ ਚੁਕੇ ਸਨ। ਸੱਜੇ ਰਾਵੀ, ਪਿੱਛੇ ਫੌਜ, ਸਾਹਮਣੇ ਪਹਾੜੀ ਉੱਪਰੋਂ ਪੱਥਰਾਂ, ਗੋਲੀਆਂ ਦੀ ਵਰਖਾ। ਨਾ ਰਸਦ, ਨਾ ਪਾਣੀ, ਨਾ ਤੋਪਾਂ, ਨਾ ਬਰੂਦ, ਅਤਿ ਦੀ ਥਕਾਵਟ ਅਤੇ ਪਹਾੜ ਦੀਆਂ ਚੜ੍ਹਾਈਆਂ। ਸਿੰਘਾਂ ਨੇ ਸੋਚ-ਵਿਚਾਰ ਦੇ ਬਾਅਦ ਇਹ ਸਕੀਮ ਬਣਾਈ ਕਿ ਜਥੇ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾਵੇ। ਇਕ ਜਥਾ ਪਹਾੜੀ ਚੜ੍ਹੇ, ਦੂਜਾ ਰਾਵੀ ਪਾਰ ਕਰੇ ਅਤੇ ਤੀਜਾ ਭਾਈ ਸੁੱਖਾ ਸਿੰਘ ਮਾੜੀ ਕੰਬੋ ਕੀ ਦੀ ਅਗਵਾਈ ਹੇਠ ਦੁਸ਼ਮਣ ਦਾ ਟਾਕਰਾ ਕਰੇ।

ਰਾਵੀ ਦਾ ਵਹਾਓ ਇਤਨਾ ਤੇਜ਼ ਸੀ ਕਿ ਡੱਲੇਵਾਲੀਆ ਦੋਵਾਂ ਭਰਾਵਾਂ ਨੇ ਸਭ ਤੋਂ ਪਹਿਲਾਂ ਘੋੜੇ ਠੇਲ੍ਹੇ ਹੀ ਸਨ ਕਿ ਉਨ੍ਹਾਂ ਦਾ ਪਾਣੀ ਵਿਚ ਕੋਈ ਥਹੁ-ਪਤਾ ਹੀ ਨਾ ਲੱਗ ਸਕਿਆ। ਰਾਵੀ ਲੰਘਣੀ ਬਹੁਤ ਮੁਸ਼ਕਲ ਗੱਲ ਸੀ। ਸੋ ਇਹ ਵਿਚਾਰ ਬਣੀ ਕਿ ਪੈਦਲ ਜਥੇ ਪਹਾੜੀਆਂ ਟੱਪ ਕੇ ਕੁੱਲੂ ਤੇ ਮੰਡੀ ਵੱਲ ਨਿਕਲ ਜਾਣ ਅਤੇ ਜੋ ਘੋੜਿਆਂ ਉੱਪਰ ਹਨ, ਉਹ ਪਿੱਛੇ ਮੁੜ ਕੇ ਟਾਕਰਾ ਕਰਨ। ਸੋ ਇਸ ਤਰ੍ਹਾਂ ਕੁਝ ਸਿੰਘ ਤਾਂ ਪਹਾੜੀਆਂ ਉੱਪਰ ਚੜ੍ਹ ਗਏ ਤੇ ਮੁਸੀਬਤਾਂ ਝਾਗ ਕੇ ਛੇ-ਸੱਤ ਮਹੀਨੇ ਬਾਅਦ

ਕੀਰਤਪੁਰ ਵਿਖੇ ਸਿੱਖਾਂ ਨੂੰ ਆਣ ਮਿਲੇ। ਜੋ ਸਿੰਘ ਬਾਕੀ ਬਚੇ, ਉਨ੍ਹਾਂ ਨੇ ਦੁਸ਼ਮਣ ਦੀਆਂ ਫੌਜਾਂ ਉੱਪਰ ਸਿੱਧਾ ਹੱਲਾ ਬੋਲ ਦਿੱਤਾ ਅਤੇ ਭਖਵੀਂ ਲੜਾਈ ਕੀਤੀ।

ਨਵਾਬ ਕਪੂਰ ਸਿੰਘ ਜੀ ਜਥੇ ਦੀ ਅਗਵਾਈ ਕਰ ਰਹੇ ਸਨ। ਸ. ਜੱਸਾ ਸਿੰਘ ਇਕ ਸਿਰੇ ਨੂੰ ਸੰਭਾਲ ਰਹੇ ਸਨ ਅਤੇ ਸਰਦਾਰ ਸੁੱਖਾ ਸਿੰਘ ਮੂਹਰਲਾ ਪੱਖ ਤੋੜ ਰਹੇ ਸਨ। ਸਰਦਾਰ ਸੁੱਖਾ ਸਿੰਘ, ਲਖਪਤ ਰਾਏ ਦੇ ਸਿਰ ਹੋ ਗਏ, ਪਰ ਉਨ੍ਹਾਂ ਦਾ ਘੋੜਾ ਗੰਭੀਰ ਰੂਪ ਵਿਚ ਜ਼ਖਮੀ ਹੋ ਗਿਆ। ਸ. ਜੱਸਾ ਸਿੰਘ ਦੇ ਪੱਟ ਵਿਚ ਗੋਲੀ ਲੱਗ ਗਈ ਪਰੰਤੂ ਬਹਾਦਰ ਜਰਨੈਲ ਯੋਧਾ ਪੱਟ ਨੂੰ ਹੰਨੇ ਨਾਲ ਬੰਨ੍ਹ ਕੇ ਉਸੇ ਤਰ੍ਹਾਂ ਲੜਦਾ ਰਿਹਾ ਜਿਵੇਂ ਸੱਟ ਲੱਗੀ ਹੀ ਨਹੀਂ ਹੁੰਦੀ। ਨਵਾਬ ਕਪੂਰ ਸਿੰਘ ਜੀ ਉੱਪਰ ਵੀ ਕਿਧਰੋਂ ਵਾਰ ਹੋਇਆ ਪਰ ਉਹ ਹੁਸ਼ਿਆਰੀ ਨਾਲ ਬਚ ਗਏ। ਇਸ ਤਰ੍ਹਾਂ ਸਿੰਘ ਜੂਝਦੇ, ਕੱਟਦੇ-ਕਟੀਂਦੇ ਰਾਵੀ ਪਾਰ ਕਰ ਗਏ।

ਖੁਸ਼ਵੰਤ ਰਾਏ ਸਿੱਖਾਂ ਉੱਪਰ ਟੁੱਟੇ ਇਸ ਮੁਸੀਬਤਾਂ ਦੇ ਪਹਾੜ ਦਾ ਜ਼ਿਕਰ ਕਰਦਿਆਂ ਕਹਿੰਦਾ ਹੈ ਕਿ-

"ਲਖਪਤ ਰਾਏ ਨੇ ਸਿੰਘਾਂ ਦੇ ਬਚ ਕੇ ਨਿਕਲਣ ਦੇ ਸਾਰੇ ਰਸਤੇ ਬੰਦ ਕਰ ਦਿੱਤੇ। ਉਸ ਨੇ ਗੁਫਾਵਾਂ ਤੇ ਹੋਰ ਲੁਕਵੀਆਂ ਥਾਵਾਂ ਤੋਂ ਸਿੰਘਾਂ ਨੂੰ ਪਕੜ ਕੇ ਸ਼ਹੀਦ ਕਰ ਦਿੱਤਾ ਜਾਂ ਕੈਦ ਕਰ ਲਿਆ। ਉਸ ਨੇ ਕੈਦ ਕੀਤੇ ਸਿੰਘਾਂ ਦੀਆਂ ਕੇਸਾਂ ਸਣੇ ਖੋਪੜੀਆਂ ਉਤਰਵਾਈਆਂ ਅਤੇ ਅਨੇਕਾਂ ਤਸੀਹੇ ਦੇ ਕੇ ਸ਼ਹੀਦ ਕੀਤਾ। ਮਿਲਟਰੀ ਦੇ ਦਸਤੇ ਸਿੰਘਾਂ ਦੀ ਭਾਲ ਵਿਚ ਇਧਰ-ਉਧਰ ਨਿਕਲਦੇ ਅਤੇ ਜਿੱਥੇ ਵੀ ਕੋਈ ਸਿੱਖ ਦਿੱਸਦਾ, ਉਸ ਨੂੰ ਖ਼ਤਮ ਕਰ ਦਿੱਤਾ ਗਿਆ। ਲਖਪਤ ਰਾਏ ਨੇ ਇਕ ਸਿੰਘ ਦੇ ਸਿਰ ਦੀ ਪੰਜ ਰੁਪੈ ਕੀਮਤ ਰੱਖੀ।"

ਇਸ ਕਤਲੇਆਮ ਤੋਂ ਜੋ ਸਿੰਘ ਬਚੇ, ਉਨ੍ਹਾਂ ਬਿਆਸ ਵੱਲ ਚਾਲੇ ਪਾ ਦਿੱਤੇ। ਜੇਠ ਦਾ ਮਹੀਨਾ, ਰੇਤਲੇ ਮੈਦਾਨ, ਬਿਆਸ ਤਕ ਪੁੱਜਣਾ ਬਹੁਤ ਮੁਸ਼ਕਲ ਕੰਮ ਸੀ। ਸਿੱਖਾਂ ਕੱਪੜੇ ਉਤਾਰ ਪੈਰਾਂ ਨਾਲ ਬੱਧੇ ਅਤੇ ਹੌਂਸਲਾ ਧਾਰ ਕੇ ਵਾਹੋ-ਦਾਹੀ ਅੱਗੇ ਹੀ ਅੱਗੇ ਤੁਰੇ ਗਏ। ਸ੍ਰੀ ਹਰਿਗੋਬਿੰਦਪੁਰ ਦੇ ਪਾਸੋਂ ਬਿਆਸਾ ਪਾਰ ਕੀਤੀ। ਕਈ ਦਿਨਾਂ ਤੋਂ ਭੁੱਖੇ ਸਿੰਘਾਂ ਨੇ ਤੱਤੀ ਰੇਤ ਉੱਪਰ ਢਾਲਾਂ ਰੱਖ ਕੇ ਰੋਟੀ ਪਕਾਉਣੀ ਅਰੰਭੀ ਹੀ ਸੀ ਕਿ ਅਦੀਨਾ ਬੇਗ ਨੇ ਆਣ ਹਮਲਾ ਕੀਤਾ। ਇਸ ਦੇ ਨਾਲ ਹੀ ਸੂਹ ਮਿਲ ਗਈ ਕਿ ਲਖਪਤ ਰਾਏ ਦੀ ਫੌਜ ਵੀ ਪਿੱਛੇ ਆ ਰਹੀ ਹੈ। ਸੋ ਸਿੱਖ ਸਤਲੁਜ ਪਾਰ ਕਰਨ ਲਈ ਅਲੀਵਾਲ ਦੀ ਤਰਫ਼ ਭੱਜ ਉੱਠੇ ਅਤੇ ਸਤਲੁਜ ਪਾਰ ਕਰ ਕੇ ਮਾਲਵਾ ਦੀ ਧਰਤੀ ਜਾ ਪੁੱਜੇ। ਲਖਪਤ ਰਾਏ ਇਥੋਂ ਵਾਪਸ ਪਰਤ ਗਿਆ, ਕਿਉਂਕਿ ਉਹ ਸਮਝਦਾ ਸੀ ਕਿ ਸਿੱਖਾਂ ਨੂੰ ਖ਼ਤਮ ਕਰ ਦਿੱਤਾ ਗਿਆ ਹੈ। ਇਹ ਘੱਲੂਘਾਰਾ ੩੦ ਜੂਨ ੧੭੬੪ ਈ. ਤਕ ਹੁੰਦਾ ਰਿਹਾ ਅਤੇ ਤਕਰੀਬਨ ਦਸ ਹਜ਼ਾਰ ਸਿੰਘ ਇਸ ਵਿਚ ਸ਼ਹੀਦ ਹੋਏ। ■

# ਗੁਰੂ-ਚਰਨਾਂ ਦੀ ਛੋਹ ਨਾਲ
# ਕੱਖਾਂ ਤੋਂ ਲੱਖਾਂ ਦੀ ਹੋਈ ਢਾਬ ਖਿਦਰਾਣੇ ਦੀ

*-ਸਿਮਰਜੀਤ ਸਿੰਘ**

ਮੈਂ ਢਾਬ ਹਾਂ!

ਖਿਦਰਾਣੇ ਦੀ ਢਾਬ!!

ਅੱਜ ਦਾ ਜੁਗ ਮਸ਼ੀਨੀ ਜੁਗ ਹੈ। ਮਨੁੱਖ ਵੀ ਮਸ਼ੀਨਾਂ ਨਾਲ ਰਹਿੰਦਾ ਮਸ਼ੀਨ ਹੋ ਗਿਆ ਹੈ। ਕਿਸੇ ਕੋਲ ਕੋਈ ਸਮਾਂ ਨਹੀਂ ਹੈ ਕਿ ਉਹ ਆਪਣੇ ਕਿਸੇ ਭੈਣ, ਭਰਾ ਜਾਂ ਮਿੱਤਰ-ਦੋਸਤ ਨਾਲ ਦੋ ਘੜੀਆਂ ਬੈਠ ਕੇ ਕੋਈ ਦਿਲ ਦੀ ਗੱਲ ਸਾਂਝੀ ਕਰ ਸਕੇ। ਸਿਰਫ਼ ਮਤਲਬ ਸਮੇਂ ਹੀ ਇਕ ਦੂਜੇ ਨੂੰ ਬੁਲਾਉਣ ਦੀ ਗੱਲ ਠੀਕ ਸਮਝੀ ਜਾਂਦੀ ਹੈ। ਬੱਚੇ ਟੈਲੀਵੀਜ਼ਨ ਦੇ ਦੁਆਲੇ ਅਤੇ ਵੱਡੇ ਆਪਣੇ ਕੰਮ-ਧੰਦਿਆਂ ਵਿਚ ਮਸਤ ਰਹਿੰਦੇ ਹਨ। ਪੁਰਾਣੇ ਸਮਿਆਂ ਵਿਚ ਸਾਂਝੇ ਪਰਵਾਰਾਂ ਸਮੇਂ ਸੌਣ ਤੋਂ ਪਹਿਲਾਂ ਦਾਦੀਆਂ ਆਪਣੇ ਪੋਤੇ-ਪੋਤੀਆਂ ਨੂੰ, ਨਾਨੀਆਂ ਆਪਣੇ ਦੋਹਤੇ-ਦੋਹਤੀਆਂ ਨੂੰ ਆਪਣੇ ਪਾਸ ਬੁਲਾ ਕੇ ਦੁਆਲੇ ਇਕੱਠੇ ਕਰ ਲੈਂਦੀਆਂ ਸਨ, ਉਨ੍ਹਾਂ ਨੂੰ ਸੂਰਮਿਆਂ ਦੀਆਂ ਕਹਾਣੀਆਂ ਸੁਣਾਉਂਦੀਆਂ, ਇਸ ਤਰ੍ਹਾਂ ਬਚਪਨ ਵਿਚ ਹੀ ਬੱਚਿਆਂ ਨੂੰ ਗੌਰਵਮਈ ਇਤਿਹਾਸ ਯਾਦ ਹੋ ਜਾਂਦਾ ਸੀ। ਅੱਜ ਦੇ ਜੁਗ ਵਿਚ ਕਿਸੇ ਬਜ਼ੁਰਗ ਮਾਈ ਕੋਲ ਏਨਾ ਸਮਾਂ ਹੀ ਕਿਥੇ? ਸੋ ਅੱਜ ਮੈਂ ਆਪਣੀ ਕਹਾਣੀ ਆਪ ਹੀ ਸੁਣਾਉਣ ਲੱਗੀ ਹਾਂ—

ਮੈਂ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਕਰ ਕੇ ਸਦਾ ਲਈ ਅਮਰ ਹੋ ਚੁਕੀ ਹਾਂ ਅਤੇ ਖਿਦਰਾਣੇ ਦੀ ਢਾਬ ਤੋਂ ਮੁਕਤਸਰ ਦਾ ਖ਼ਿਤਾਬ ਪ੍ਰਾਪਤ ਕਰ ਚੁਕੀ ਹਾਂ। ਇਹੋ ਕਾਰਨ ਹੈ ਕਿ ਮੈਂ ਪਹਿਲਾਂ ਫਿਰੋਜ਼ਪੁਰ ਜ਼ਿਲ੍ਹੇ ਵਿਚ ਪ੍ਰਸਿੱਧ ਰਹੀ ਤੇ ਬਾਅਦ ਵਿਚ ਫਰੀਦਕੋਟ ਜ਼ਿਲ੍ਹੇ ਦੇ ਪ੍ਰਮੁੱਖ ਸਥਾਨਾਂ ਵਿਚ ਗਿਣੀ ਜਾਣ ਲੱਗ ਪਈ। ਹੁਣ ਮੇਰੀ ਪ੍ਰਸਿੱਧੀ ਕਰਕੇ ਮੈਨੂੰ ਖੁਦ ਨੂੰ ਹੀ ਜ਼ਿਲ੍ਹੇ ਦਾ ਦਰਜਾ ਦੇ ਦਿੱਤਾ ਗਿਆ ਹੈ। ਇਹ ਸਭ ਕਲਗੀਧਰ ਦਸਮੇਸ਼ ਪਿਤਾ ਜੀ ਦੀ ਚਰਨ-ਛੋਹ ਦਾ ਹੀ ਫਲ ਹੈ।

ਅੱਜ ਮੈਂ ਤੁਹਾਨੂੰ ਉਨ੍ਹਾਂ ਦਿਨਾਂ ਦੀ ਗੱਲ ਦੱਸਦੀ ਹਾਂ, ਜਦੋਂ ਕਲਗੀਧਰ ਦਸਮੇਸ਼ ਪਿਤਾ ਨੇ ਆਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਿਆ। ਇਹ ਦਸੰਬਰ ੧੭੦੪ ਈ. ਦੀ ਗੱਲ ਹੈ। ਦੁਸ਼ਮਣ ਫੌਜਾਂ ਦੀਆਂ ਝੂਠੀਆਂ ਸਹੁੰਆਂ ਪਾਜ ਉਧੇੜਨ ਲਈ ਅਤੇ ਸਿੱਖਾਂ ਦੀਆਂ ਭਾਵਨਾਵਾਂ ਦੇ ਮੱਦੇਨਜ਼ਰ ਗੁਰੂ ਸਾਹਿਬ ਨੇ ਆਨੰਦਪੁਰ ਦਾ ਕਿਲ੍ਹਾ ਛੱਡ ਦਿੱਤਾ।

** ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਪਰ ਬੇਈਮਾਨਾਂ ਨੇ ਗਊ ਅਤੇ ਕੁਰਾਨ ਦੀਆਂ ਖਾਧੀਆਂ ਆਪਣੀਆਂ ਸਾਰੀਆਂ ਕਸਮਾਂ ਛਿੱਕੇ ਟੰਗ ਕੇ ਗੁਰੂਦੇਵ ਦੀ ਵਹੀਰ ਉੱਪਰ ਹੱਲਾ ਬੋਲ ਦਿੱਤਾ। ਪਿੱਛਾ ਕਰੀ ਆਉਂਦੀ ਵੱਡੀ ਗਿਣਤੀ 'ਚ ਮੁਗ਼ਲ ਫੌਜ ਦਾ ਦਬਾਅ ਵਧ ਜਾਣ ਦੇ ਕਾਰਨ ਸਾਹਮਣੇ ਸ਼ੂਕਦੀ ਬਰਫੋਂ ਠੰਡੀ ਪਹਾੜੀ ਨਦੀ ਸਰਸਾ ਨੂੰ ਪਾਰ ਕਰਨ ਦਾ ਯਤਨ ਕੀਤਾ। ਸਰਸਾ ਵੀ ਜਿਵੇਂ ਉਸ ਸਮੇਂ ਗੁਰੂਦੇਵ ਜੀ ਦੀ ਦੁਸ਼ਮਣ ਬਣ ਕੇ ਨਿੱਤਰੀ ਹੋਵੇ। ਉਸ ਦਾ ਠੰਡਾ ਯਖ ਪਾਣੀ, ਫਿਰ ਅੰਤਾਂ ਦਾ ਹੜ੍ਹ। ਪਾਤਸ਼ਾਹ ਨੇ ਵੈਰੀ ਦਲ ਨੂੰ ਠੱਲ੍ਹ ਪਾਉਣ ਲਈ ਆਪਣੇ ਨਾਲ ਛੋਟੀ ਜਿਹੀ ਘੋੜਸਵਾਰਾਂ ਦੀ ਟੁਕੜੀ ਲੈ ਕੇ ਜ਼ੁਲਮ ਦੇ ਠੇਕੇਦਾਰਾਂ ਨਾਲ ਘਮਸਾਨ ਦਾ ਯੁੱਧ ਕੀਤਾ। ਪਰ ਅੱਗੇ ਵਧਦੇ ਹੀ ਸਾਰੀ ਵਹੀਰ ਅਤੇ ਗੁਰੂ ਪਾਤਸ਼ਾਹ ਦਾ ਪਰਵਾਰ ਖਿੰਡ-ਪੁੰਡ ਕੇ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ। ਮਾਤਾ ਗੁਜਰੀ ਜੀ, ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਿਹ ਸਿੰਘ ਅਤੇ ਗੁਰੂ-ਘਰ ਦਾ ਰਸੋਈਆ ਗੰਗੂ ਵਿੱਛੜ ਕੇ ਰੋਪੜ ਵੱਲ ਨੂੰ ਚੱਲ ਪਏ, ਜਿੱਥੇ ਉਹ ਪੈਸੇ ਦੇ ਲਾਲਚ ਵਿਚ ਗੰਗੂ ਦੇ ਗ਼ਦਾਰੀ ਕਰ ਜਾਣ ਕਾਰਨ ਸਰਹਿੰਦ ਦੇ ਸੂਬੇ ਵਜ਼ੀਰ ਖਾਂ ਦੇ ਹੱਥ ਆ ਗਏ, ਜਿਸ ਨੇ ਉਨ੍ਹਾਂ ਨੂੰ ੨੭ ਦਸੰਬਰ ਵਾਲੇ ਦਿਨ ਨੀਹਾਂ 'ਚ ਚਿਣਵਾ ਕੇ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ। ਇਹ ਅਮਰ ਸ਼ਹੀਦ ਗੁਰੂ ਕੇ ਲਾਲ, ਨੀਹਾਂ ਵਿਚ ਕੀ ਖੜ੍ਹੇ ਕਿ ਮੁਗ਼ਲ ਰਾਜ ਦੀਆਂ ਨੀਹਾਂ ਹੀ ਹਿਲਾ ਕੇ ਰੱਖ ਦਿੱਤੀਆਂ। ਕੁਝ ਸੂਰਬੀਰ ਸਿੰਘ ਸਰਸਾ ਨਦੀ ਦੇ ਠੰਡੇ ਖੂਨੀ ਪਾਣੀ ਦੀ ਭੇਟ ਚੜ੍ਹ ਗਏ, ਕੁਝ ਆਪਣੀ ਵੀਰਤਾ ਦੇ ਜ਼ੌਹਰ ਦਿਖਾਉਂਦੇ ਹੋਏ ਜੰਗ ਵਿਚ ਸ਼ਹੀਦੀ ਪ੍ਰਾਪਤ ਕਰ ਕੇ ਸਦਾ ਲਈ ਅਮਰ ਹੋ ਗਏ। ਪਾਉਂਟਾ ਸਾਹਿਬ ਵਿਖੇ ਰਚਿਆ ਗਿਆ ਅਮੁੱਲਾ ਸਾਹਿਤ, ਜਿਸ ਵਿਚ ਗੁਰੂ ਸਾਹਿਬ ਦੀ ਬਾਣੀ ਅਤੇ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਵੀ ਸਨ, ਸਭ ਨਦੀ ਦੀ ਭੇਂਟ ਹੋ ਗਈਆਂ। ਗੁਰੂ ਜੀ ਥੋੜ੍ਹੇ ਜਿਹੇ ਸੂਰਬੀਰ ਸਿੰਘਾਂ ਅਤੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਨਾਲ ਚਮਕੌਰ ਸਾਹਿਬ ਦੀ ਕੱਚੀ ਗੜ੍ਹੀ ਦੇ ਮੋਰਚਿਆਂ ਵਿਚ ਆਣ ਡਟੇ। ੨੨ ਦਸੰਬਰ ਨੂੰ ਘਮਸਾਨ ਦੇ ਯੁੱਧ ਵਿਚ ਦੋਵੇਂ ਵੱਡੇ ਸਾਹਿਬਜ਼ਾਦਿਆਂ ਨੇ ਬੇਮਿਸਾਲ ਬਹਾਦਰੀ ਤੇ ਅਦੁੱਤੀ ਹੌਂਸਲੇ ਸੰਗ ਜੂਝਦਿਆਂ ਸ਼ਹੀਦੀ ਜਾਮ ਪੀਤੇ। ਚਮਕੌਰ ਦੀ ਕੱਚੀ ਗੜ੍ਹੀ ਵਿਚ ਗੁਰੂ ਦਸਮੇਸ਼ ਪਿਤਾ ਨੂੰ ਪੰਜ ਪਿਆਰਿਆਂ ਨੇ ਗੁਰੂ-ਰੂਪ ਹੋ ਕੇ ਉਥੋਂ ਅੱਗੇ ਚਲੇ ਜਾਣ ਦਾ ਹੁਕਮ ਦੇ ਦਿੱਤਾ। ਉਨ੍ਹਾਂ ਦਾ ਹੁਕਮ ਸਿਰ-ਮੱਥੇ ਮੰਨ ਕੇ ਗੁਰੂ ਸਾਹਿਬ ਦੁਸ਼ਮਣ ਨੂੰ ਲਲਕਾਰ ਕੇ ਉਥੋਂ ਨਿਕਲ ਗਏ। ਉਹ ਮਾਛੀਵਾੜਾ, ਆਲਮਗੀਰ, ਰਾਏਕੋਟ, ਲੰਮੇਜੱਟਪੁਰਾ, ਤਖਤੂਪੁਰਾ, ਦੀਨਾ ਕਾਂਗੜ, ਜੈਤੋ ਤੇ ਕੋਟਕਪੂਰਾ ਹੁੰਦੇ ਹੋਏ ਮੇਰੀ ਇਸ ਧਰਤੀ 'ਤੇ ਪਹੁੰਚ ਕੇ ਮੇਰੇ ਤਪਦੇ ਸੀਨੇ ਨੂੰ ਠਾਰ ਕੇ ਪਵਿੱਤਰ ਕਰ ਦਿੱਤਾ। ਜ਼ੁਲਮ ਦਾ ਟਾਕਰਾ ਕਰਦੇ ਹੋਏ ਸਰਬੰਸਦਾਨੀ, ਮਹਾਂਬਲੀ ਯੋਧੇ ਦੇ ਚਰਨਾਂ ਦੀ ਛੋਹ ਪ੍ਰਾਪਤ ਕਰ ਕੇ ਮੈਂ ਕੱਖਾਂ ਤੋਂ ਲੱਖਾਂ ਦੀ ਹੋ ਗਈ। ਨੀਲੇ ਘੋੜੇ ਦੇ ਸਵਾਰ ਦੇ ਸੀਸ ਉੱਪਰ ਸੁਹਣੀ ਦਸਤਾਰ, ਹੱਥ ਵਿਚ ਜ਼ੁਲਮਾਂ ਦਾ ਨਾਸ਼ ਕਰਨ ਵਾਲੀ

ਸ਼ਮਸ਼ੀਰ, ਮੱਥੇ ਉੱਪਰ ਡਲ੍ਹਕਾਂ ਮਾਰਦੀ ਕਲਗੀ, ਚਿਹਰੇ 'ਤੇ ਡੁੱਲ੍ਹ-ਡੁੱਲ੍ਹ ਪੈਂਦਾ ਰੱਬੀ ਨੂਰ ਤੱਕ ਕੇ ਮੈਂ ਧੰਨ ਹੋ ਗਈ ਸਾਂ।

ਉਧਰ ਛੋਟੇ-ਛੋਟੇ ਮਾਸੂਮ ਬੱਚਿਆਂ ਨੂੰ ਨੀਹਾਂ 'ਚ ਚਿਣ ਕੇ ਸਰਹਿੰਦ ਦੇ ਸੂਬੇ ਵਜੀਰ ਖਾਂ ਦੀ ਰਾਤਾਂ ਦੀ ਨੀਂਦ ਖੰਭ ਲਾ ਕੇ ਉੱਡ ਗਈ ਸੀ। ਉਸ ਨੂੰ ਆਪਣਾ ਕੀਤਾ ਘਿਨਾਉਣਾ ਪਾਪ ਸੁਪਨਿਆਂ ਵਿਚ ਆਣ ਕੇ ਡਰਾਉਂਦਾ। ਉਸ ਨੂੰ ਹਰ ਸਮੇਂ ਇਹੋ ਤੌਖ਼ਲਾ ਰਹਿੰਦਾ ਕਿ ਜ਼ੁਲਮ ਦੀ ਜੜ੍ਹ ਪੁੱਟਣ ਵਾਲੇ ਗੁਰੂ ਗੋਬਿੰਦ ਸਿੰਘ ਹੁਣੇ ਆਏ ਕਿ ਆਏ ਅਤੇ ਆਉਂਦੇ ਸਾਰ ਹੀ ਉਸ ਦੀ ਧੌਣ, ਧੜ ਤੋਂ ਅਲੱਗ ਕਰ ਮਾਰਨਗੇ। ਉਸ ਨੂੰ ਆਪਣਾ ਕੀਤਾ ਪਾਪ ਅੰਦਰੋਂ ਅੰਦਰ ਮਾਰ ਰਿਹਾ ਸੀ ਅਤੇ ਗੁਰੂ ਜੀ ਦੇ ਬਚ ਕੇ ਨਿਕਲ ਜਾਣ 'ਤੇ ਵਜ਼ੀਰ ਖਾਂ ਬਹੁਤ ਪਰੇਸ਼ਾਨ ਸੀ। ਉਹ ਕਿਸੇ ਵੀ ਕੀਮਤ 'ਤੇ ਗੁਰੂ ਜੀ ਨੂੰ ਜੀਂਦੇ-ਜੀਅ ਫੜ ਕੇ ਜਾਂ ਫਿਰ ਉਨ੍ਹਾਂ ਦਾ ਸੀਸ ਵੱਢ ਕੇ ਲੈ ਆਉਣਾ ਚਾਹੁੰਦਾ ਸੀ। ਇਸ ਕੰਮ ਲਈ ਉਸ ਨੇ ਆਪਣੀ ਤਜਰਬੇਕਾਰ ਫੌਜ ਵਿੱਚੋਂ ਚੋਣਵੀਂ ਫੌਜ ਚੁਣ ਲਈ ਅਤੇ ਉਨ੍ਹਾਂ ਨੂੰ ਚੰਗੇ ਹਥਿਆਰਾਂ ਨਾਲ ਲੈਸ ਕਰ ਕੇ ਆਪਣੇ ਨਾਲ ਲੈ ਕੇ ਗੁਰੂ ਜੀ ਦੀ ਭਾਲ ਵਿਚ ਨਿਕਲ ਤੁਰਿਆ। ਉਹ ਕਿਸੇ ਵੀ ਕੀਮਤ 'ਤੇ ਦੀਨ-ਦੁਨੀਆਂ ਦੀ ਰਾਖੀ ਕਰਨ ਵਾਲੇ ਮਹਾਂਬਲੀ ਨੂੰ ਖ਼ਤਮ ਕਰ ਦੇਣਾ ਚਾਹੁੰਦਾ ਸੀ।

ਗੁਰੂ ਸਾਹਿਬ ਨੂੰ ਪਾਪੀ ਵਜ਼ੀਰ ਖਾਂ ਦੇ ਫੌਜ ਲੈ ਕੇ ਆਉਣ ਦੀ ਸੂਚਨਾ ਮਿਲ ਗਈ ਸੀ ਅਤੇ ਦੂਰ-ਦੂਰ ਬੈਠੇ ਸਿੰਘ ਸੂਰਮਿਆਂ ਨੂੰ ਵੀ ਗੁਰੂ ਸਾਹਿਬ ਦਾ ਮੇਰੇ ਨਿਮਾਣੀ (ਧਰਤੀ) ਕੋਲ ਹੋਣ ਦਾ ਪਤਾ ਲੱਗ ਗਿਆ ਸੀ, ਜਿਸ ਕਾਰਨ ਉਹ ਇਸ ਔਖੀ ਘੜੀ ਵਿਚ ਗੁਰੂ ਸਾਹਿਬ ਪਾਸ ਆ ਕੇ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ। ਗੁਰੂ ਸਾਹਿਬ ਨੇ ਉਸ ਸਮੇਂ ਸਾਰੇ ਪਾਸੇ ਨਿਗ੍ਹਾ ਮਾਰੀ ਅਤੇ ਜੰਗ ਲਈ ਮੇਰੇ ਇਸ ਸਥਾਨ ਨੂੰ ਹਰ ਪੱਖੋਂ ਬਿਹਤਰ ਸਮਝ ਕੇ ਇਥੇ ਆਣ ਡੇਰੇ ਲਾਏ ਅਤੇ ਮੈਂ ਵੀ ਜ਼ੁਲਮ ਦਾ ਖ਼ਾਤਮਾ ਕਰਨ ਲਈ ਬਹਾਦਰ ਸੂਰਮਿਆਂ ਦੇ ਨਾਲ ਸਾਂ ਅਤੇ ਪਾਪੀ ਤੇ ਨਿਰਦਈ ਸੈਨਾ ਦਾ ਮੁਕਾਬਲਾ ਕਰਨ ਲਈ ਹਰ ਪੱਖੋਂ ਤਿਆਰ ਬੈਠੀ ਸਾਂ। ਗੁਰੂ ਸਾਹਿਬ ਜਾਣਦੇ ਸਨ ਕਿ ਜਿੱਤ ਉਸੇ ਦੀ ਹੁੰਦੀ ਹੈ, ਜਿਸ ਦਾ ਮੋਰਚਾ ਚੰਗੇ ਟਿਕਾਣੇ 'ਤੇ ਹੁੰਦਾ ਹੈ। ਉਨ੍ਹਾਂ ਦਿਨਾਂ ਵਿਚ ਮੇਰੇ ਤੋਂ ਜਾਣੀ, ਖਿਦਰਾਣੇ ਦੀ ਢਾਬ ਤੋਂ ਸਾਰਾ ਮਾਲਵਾ ਖੇਤਰ ਜਾਣੂ ਸੀ। ਮੇਰੇ ਚਾਰ-ਚੁਫੇਰੇ ਕੰਡਿਆਲੀਆਂ ਝਾੜੀਆਂ ਸਨ, ਜੋ ਸੂਰਬੀਰ ਸਿੰਘਾਂ ਨੂੰ ਆਪਣੀ ਗੋਦੀ ਵਿਚ ਲੁਕਾ ਕੇ ਉਨ੍ਹਾਂ ਦੀ ਪਹਿਰੇਦਾਰੀ ਕਰ ਰਹੀਆਂ ਸਨ। ਮੇਰੀਆਂ ਝਾੜੀਆਂ ਦੀਆਂ ਤਿੱਖੀਆਂ ਸੂਲਾਂ ਦੁਸ਼ਮਣ ਲਈ ਤਿੱਖੇ ਤੀਰ ਬਣ ਗਈਆਂ ਸਨ। ਮੇਰੇ ਟਿੱਬਿਆਂ ਦਾ ਗਰਮ ਰੇਤਾ ਦੁਸ਼ਮਣ ਦੀਆਂ ਅੱਖਾਂ ਵਿਚ ਬਰੂਦ ਵਾਂਗ ਵੱਜ ਕੇ ਉਨ੍ਹਾਂ ਨੂੰ ਅੰਨ੍ਹੇ ਕਰ ਰਿਹਾ ਸੀ। ਮੇਰੇ ਨੇੜੇ ਹੀ ਸੀ ਰੇਤ ਦਾ ਇਕ ਉੱਚਾ ਟਿੱਬਾ, ਜਿੱਥੋਂ ਦੂਰ-ਦੂਰ ਤਕ ਨਿਗ੍ਹਾ ਰੱਖੀ ਜਾ ਸਕਦੀ ਸੀ। ਉਨ੍ਹਾਂ ਦਿਨਾਂ ਵਿਚ ਇਲਾਕੇ ਵਿਚ ਪਾਣੀ ਦੀ ਭਾਰੀ ਕਿੱਲਤ ਸੀ। ਬਾਰ੍ਹਾਂ-ਬਾਰ੍ਹਾਂ ਕੋਹ ਤਕ ਮੇਰੇ ਸੀਤਲ ਜਲ ਤੋਂ ਬਿਨਾਂ ਪਾਣੀ ਦੀ ਬੂੰਦ ਦਾ

ਕੋਈ ਸ੍ਰੋਤ ਨਹੀਂ ਸੀ। ਮੈਂ ਲੱਖ-ਲੱਖ ਸ਼ੁਕਰ ਮਨਾਉਂਦੀ ਹਾਂ ਕਿ ਮੇਰੇ ਪਾਣੀ ਦੇ ਮੂਲ ਸੋਮੇ ਦਾ ਲਾਹਾ ਗੁਰੂ ਜੀ ਤੇ ਉਨ੍ਹਾਂ ਦੀ ਖਾਲਸਾ ਫੌਜ ਨੇ ਲਿਆ। ਸ਼ੁਕਰ ਮਨਾਉਂਦੀ ਹਾਂ ਕਿ ਇਹ ਸੋਮਾ ਗੁਰੂ ਪਾਤਸ਼ਾਹ ਤੇ ਉਨ੍ਹਾਂ ਦੀਆਂ ਫੌਜਾਂ ਦੀ ਫਤਹਿ 'ਚ ਸਹਾਈ ਹੋਇਆ। ਮੈਂ ਆਪਣੇ ਆਪ ਨੂੰ ਬਹੁਤ ਭਾਗਾਂ ਵਾਲੀ ਸਮਝਦੀ ਹਾਂ ਕਿ ਇਸ ਜੰਗ ਵਿਚ ਮੈਂ ਪਾਪੀਆਂ ਨੂੰ ਖ਼ਤਮ ਕਰਨ ਲਈ ਸੱਚ ਦੇ ਹਾਮੀ ਕਲਗੀਧਰ ਦਸਮੇਸ਼ ਪਿਤਾ ਜੀ ਦਾ ਸਾਥ ਦੇ ਰਹੀ ਸੀ। ਅੱਜ ਮੈਂ ਛੋਟੇ-ਛੋਟੇ ਬੱਚਿਆਂ ਨੂੰ ਨੀਹਾਂ ਵਿਚ ਚਿਣਨ ਵਾਲੇ ਪਾਪੀ ਤੋਂ ਗਿਣ-ਗਿਣ ਕੇ ਬਦਲੇ ਲੈਣੇ ਸਨ। ਉਹ ਪਾਪੀ ਅੱਜ ਇਥੋਂ ਬਚ ਕੇ ਨਹੀਂ ਸਨ ਜਾ ਸਕਦੇ, ਜੋ ਕਲਗੀਧਰ ਦਸਮੇਸ਼ ਪਿਤਾ ਨੂੰ ਖ਼ਤਮ ਕਰਨ ਦੀ ਮਨਸ਼ਾ ਮਨ ਵਿਚ ਧਾਰ ਕੇ ਆਏ ਸਨ। ਮੈਂ ਧੰਨ ਸੀ ਕਿਉਂਕਿ ਮੈਂ ਗੁਰੂ ਜੀ ਦੇ ਅਧਿਕਾਰ ਹੇਠ ਸਾਂ। ਜੇਕਰ ਮੈਂ ਵੈਰੀ ਜ਼ਾਲਮਾਂ ਦੇ ਕਬਜ਼ੇ ਹੇਠ ਆ ਜਾਂਦੀ ਤਾਂ ਅੱਜ ਤਕ ਮੇਰੇ ਮੂੰਹ ਤੋਂ ਉਸ ਕਲੰਕ ਦੀ ਕਾਲਖ ਨਹੀਂ ਸੀ ਲਹਿਣੀ! ਕਿਸੇ ਨੇ ਮੈਨੂੰ ਕਲਮੂੰਹੀ ਕਹਿਣਾ ਸੀ, ਕਿਸੇ ਨੇ ਪਾਪਣ! ਇਹੋ ਜਿਹੇ ਜ਼ਾਲਮਾਂ ਦਾ ਸਾਥ ਦੇ ਕੇ ਤਾਂ ਮੈਨੂੰ ਧਰਤੀ ਨੇ ਵੀ ਗਰਕ ਹੋਣ ਲਈ ਥਾਂ ਨਹੀਂ ਸੀ ਦੇਣੀ।

ਗੁਰੂ ਸਾਹਿਬ ਨੇ ਅਤੇ ਸੂਰਮੇ ਸਿੰਘਾਂ ਨੇ ਇਥੇ ਆ ਕੇ ਮੇਰੇ ਰੇਤਲੇ ਅਤੇ ਕੰਡਿਆਲੇ ਥਾਂ 'ਤੇ ਅਲੌਕਿਕ ਨਜ਼ਾਰਾ ਪੇਸ਼ ਕਰ ਦਿੱਤਾ ਸੀ। ਮੈਂ ਦੁਨੀਆਂ ਦੀ ਸਭ ਤੋਂ ਅਮੀਰ ਧਰਤੀ ਹੋ ਗਈ, ਸਿਰਫ਼ ਗੁਰੂ ਦੀ ਇਕ ਚਰਨ-ਛੋਹ ਨਾਲ। ਮੈਂ ਫਰਸ਼ ਤੋਂ ਅਰਸ਼ 'ਤੇ ਪਹੁੰਚ ਗਈ। ਸ਼ਸਤਰਾਂ ਨਾਲ ਸਜੇ ਬਹਾਦਰ, ਸਿੰਘ ਯੋਧੇ ਆਉਂਦੇ ਅਤੇ ਮੇਰੇ ਠੰਡੇ ਪਾਣੀ ਨੂੰ ਪੀ ਕੇ ਮੈਨੂੰ ਧੰਨ ਕਰ ਜਾਂਦੇ ਅਤੇ ਇਸ਼ਨਾਨ ਕਰ ਕੇ ਮੇਰੇ ਆਲੇ-ਦੁਆਲੇ ਦੀਆਂ ਝਾੜੀਆਂ ਦੀ ਸੁਰੱਖਿਆ ਵਿਚ ਮੋਰਚੇ ਬਣਾ ਕੇ ਉਨ੍ਹਾਂ ਵਿਚ ਡਟ ਜਾਂਦੇ ਅਤੇ ਵੈਰੀ ਦੀ ਉਡੀਕ ਕਰਨ ਲੱਗ ਜਾਂਦੇ। ਸਿੰਘਾਂ ਨੇ ਆਪਣੀ ਰਣਨੀਤੀ ਅਨੁਸਾਰ ਦਿਸ਼ਾਵਾਂ ਦੇਖ ਕੇ ਮੋਰਚੇ ਕਾਇਮ ਕਰ ਲਏ ਸਨ। ਜ਼ਾਲਮਾਂ ਨੂੰ ਧੋਖਾ ਦੇਣ ਲਈ ਮੇਰੀਆਂ ਝਾੜੀਆਂ 'ਤੇ ਕੱਪੜੇ ਪਾ ਲਏ ਜਿਸ ਨਾਲ ਵੈਰੀ ਦੀ ਫੌਜ ਨੂੰ ਤੰਬੂਆਂ ਦਾ ਭੁਲੇਖਾ ਪਾਈ ਰੱਖਿਆ। ਗੁਰੂ ਜੀ ਉਸ ਸਮੇਂ ਮੇਰੇ ਪੱਛਮ ਵਾਲੇ ਪਾਸੇ ਉੱਚੀ ਟਿੱਬੀ 'ਤੇ ਮੋਰਚਾ ਲਾ ਕੇ ਬੈਠੇ ਸਨ ਜਿੱਥੇ ਤਿੰਨ-ਤਿੰਨ ਕੋਹ ਤਕ ਜ਼ਾਲਮ ਫੌਜਾਂ ਉਨ੍ਹਾਂ ਦੇ ਤੀਰਾਂ ਦੀ ਮਾਰ ਹੇਠ ਆ ਸਕਦੀਆਂ ਸਨ।

ਵਜ਼ੀਰ ਖਾਂ ਦੀਆਂ ਫੌਜਾਂ ਤੰਬੂਆਂ ਦਾ ਭੁਲੇਖਾ ਖਾ ਕੇ ਉਧਰ ਨੂੰ ਵਧਣ ਲੱਗ ਪਈਆਂ ਅਤੇ ਮੇਰੀਆਂ ਕੰਡਿਆਲੀਆਂ ਝਾੜੀਆਂ ਦੀਆਂ ਸੂਲਾਂ ਰੂਪੀ ਤੀਰਾਂ ਨੇ ਉਨ੍ਹਾਂ ਦੇ ਸਰੀਰ ਲਹੂ-ਲੁਹਾਨ ਕਰ ਦਿੱਤੇ। ਮੇਰੇ ਬਾਰੂਦੀ ਗਰਮ ਰੇਤੇ ਨੇ ਉਨ੍ਹਾਂ ਦੇ ਸਰੀਰ ਲੂਹ ਕੇ ਰੱਖ ਦਿੱਤੇ ਅਤੇ ਜਦੋਂ ਪੂਰੀ ਦੀ ਪੂਰੀ ਫੌਜ, ਸਿੰਘਾਂ ਦੀ ਮਾਰ ਹੇਠ ਆ ਗਈ ਤਾਂ ਉਹ, ਪਾਪੀ ਮੁਗ਼ਲ ਸੈਨਾ 'ਤੇ ਭੁੱਖੇ ਸ਼ੇਰਾਂ ਵਾਂਗ ਟੁੱਟ ਪਏ। ਗੁਰੂ ਜੀ ਨਾਲ ਜੀਵਨ-

ਮਰਨ ਦਾ ਇਰਾਦਾ ਕਰ ਕੇ ਆਏ ਸਿੰਘਾਂ ਨੇ ਤੇ ਗੁਰੂ ਸਾਹਿਬ ਨੇ ਟਿੱਬੀ ਤੋਂ ਤੀਰਾਂ ਦੀ ਅਜਿਹੀ ਵਰਖਾ ਕੀਤੀ ਅਤੇ ਯੁੱਧ ਦੇ ਐਸੇ ਜੌਹਰ ਦਿਖਾਏ ਕਿ ਜ਼ਾਲਮ ਸੈਨਾ ਨੂੰ ਲੱਗਾ ਕਿ ਉਨ੍ਹਾਂ ਦੇ ਕੁਕਰਮਾਂ ਦਾ ਭਾਂਡਾ ਭਰ ਚੁਕਾ ਹੈ। ਸਿੰਘਾਂ ਨੇ ਆਪਣੇ ਪਿਆਰੇ ਹਥਿਆਰ ਤੇਗੇ ਮਿਆਨਾਂ 'ਚੋਂ ਧੂਹ ਲਏ ਅਤੇ ਬਹਾਦਰੀ ਦੇ ਅਜਿਹੇ ਜੌਹਰ ਦਿਖਾਏ ਕਿ ਦੁਸ਼ਮਣ ਦੀ ਫੌਜ ਵਿਚ ਭਗਦੜ ਮੱਚ ਗਈ। ਬਹੁਤ ਹੀ ਘਮਸਾਨ ਦਾ ਯੁੱਧ ਹੋਇਆ। ਦੁਸ਼ਮਣ ਦੀ ਫੌਜ ਹੱਕੀ-ਬੱਕੀ ਰਹਿ ਗਈ ਅਤੇ ਉਨ੍ਹਾਂ ਨੇ ਮੈਦਾਨ ਛੱਡ ਕੇ ਭੱਜ ਜਾਣ ਵਿਚ ਹੀ ਭਲਾਈ ਸਮਝੀ, ਕਿਉਂਕਿ ਵਜ਼ੀਰ ਖਾਂ ਨੂੰ ਪਤਾ ਲੱਗ ਚੁਕਾ ਸੀ ਕਿ ਮੇਰੇ ਪਾਣੀ 'ਤੇ ਕਬਜ਼ਾ ਕਰ ਕੇ ਗੁਰੂ ਸਾਹਿਬ ਨੇ ਇਸ ਨੂੰ ਪਵਿੱਤਰ ਕਰ ਦਿੱਤਾ ਹੈ ਅਤੇ ਸਿੰਘਾਂ ਦੀ ਛੋਟੀ ਜਿਹੀ ਫੌਜ ਤੋਂ ਹਾਰ ਖਾ ਕੇ ਉਸ ਨੂੰ ਚੱਪਣੀ 'ਚ ਨੱਕ ਡੋਬ ਕੇ ਮਰਨ ਲਈ ਪਾਣੀ ਨਹੀਂ ਮਿਲਣਾ। ਪਾਣੀ ਤੋਂ ਬਗੈਰ ਇਨ੍ਹਾਂ ਸਿਰਲੱਥ ਸੂਰਮਿਆਂ ਅੱਗੇ ਠਹਿਰਨਾ ਮੁਸ਼ਕਲ ਹੈ। ਸੋ, ਉਸ ਨੇ ਆਪਣੀ ਪਾਪ ਕੀ ਜੰਞ ਨੂੰ ਵਾਪਸ ਲੈ ਜਾਣ ਵਿਚ ਹੀ ਭਲਾਈ ਸਮਝੀ।

ਜਿਸ ਜਗ੍ਹਾ 'ਤੇ ਗੁਰੂ ਸਾਹਿਬ ਨੇ ਆਪਣੇ ਹੱਥੀਂ ਸ਼ਹੀਦ ਸਿੰਘਾਂ ਦਾ ਸਸਕਾਰ ਕੀਤਾ, ਉਸ ਜਗ੍ਹਾ 'ਸ਼ਹੀਦ ਗੰਜ' ਨਾਂ ਦਾ ਗੁਰਦੁਆਰਾ ਸਾਹਿਬ ਹੈ। ਟਿੱਬੀ ਸਾਹਿਬ ਗੁਰਦੁਆਰਾ ਸਾਹਿਬ ਜਿੱਥੇ ਗੁਰੂ ਸਾਹਿਬ ਨੇ ਮੋਰਚਾਬੰਦੀ ਕੀਤੀ, ਉਥੇ ਸੁਸ਼ੋਭਿਤ ਹੈ।

ਜਿੱਥੇ ਸਿੰਘਾਂ ਨੇ ਝਾੜੀਆਂ 'ਤੇ ਕੱਪੜੇ ਪਾ ਕੇ ਵੈਰੀ ਸੈਨਾ ਨੂੰ ਧੋਖਾ ਦਿੱਤਾ, ਉਥੇ ਗੁਰਦੁਆਰਾ ਤੰਬੂ ਸਾਹਿਬ ਬਣਿਆ ਹੋਇਆ ਹੈ। ਵੱਡਾ ਦਰਬਾਰ ਜਿੱਥੇ ਗੁਰੂ ਸਾਹਿਬ ਬਿਰਾਜੇ ਸਨ, ਗੁਰਦੁਆਰਾ ਸਰੋਵਰ ਦੇ ਕਿਨਾਰੇ ਬਣਿਆ ਹੋਇਆ ਹੈ।

ਇਹ ਘਟਨਾ ਭਾਵੇਂ ਮਈ ਵਿਚ ਵਾਪਰੀ ਸੀ ਪਰ ਇਨ੍ਹਾਂ ਸ਼ਹੀਦ ਸਿੰਘਾਂ ਦੀ ਯਾਦ ਵਿਚ ਹਾਜ਼ਰੀ ਭਰਨ ਲਈ ਸੰਗਤ ਭਾਰੀ ਗਿਣਤੀ 'ਚ ਮਾਘੀ ਨੂੰ ਵੀ ਆਉਂਦੀ ਹੈ। ਕਿਉਂਕਿ ਮਈ, ਜੂਨ ਦੇ ਉਨ੍ਹਾਂ ਦਿਨਾਂ ਵਿਚ ਇਸ ਇਲਾਕੇ ਵਿਚ ਗਰਮੀ ਬਹੁਤ ਹੋਣ ਕਰਕੇ ਪਾਣੀ ਦੀ ਬਹੁਤ ਕਿੱਲਤ ਸੀ ਤੇ ਆਉਣ ਵਾਲੀ ਸੰਗਤ ਲਈ ਭਾਰੀ ਪ੍ਰੇਸ਼ਾਨੀ ਪੈਦਾ ਹੁੰਦੀ ਸੀ ਸੋ ਕਈ ਸਮਝਦਾਰ ਪੰਥ-ਦਰਦੀਆਂ ਨੇ ਫੈਸਲਾ ਕਰ ਕੇ ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਮਾਘੀ ਦੇ ਮੌਕੇ ਇਕੱਠੇ ਹੋ ਕੇ ਸ਼ਰਧਾਂਜਲੀ ਦੇਣ ਦਾ ਫੈਸਲਾ ਕੀਤਾ ਸੀ।

ਗੁਰਸਿੱਖੀ ਦੇ ਵਾਰਸਾਂ ਨੂੰ ਮੈਂ ਏਨਾ ਜ਼ਰੂਰ ਕਹਾਂਗੀ ਕਿ ਜ਼ੁਲਮ, ਜਬਰ ਵਿਰੁੱਧ ਜੂਝਣ ਦੀ ਉਨ੍ਹਾਂ ਦੀ ਗੌਰਵਮਈ ਪਰੰਪਰਾ ਜਾਰੀ ਰਹਿਣੀ ਚਾਹੀਦੀ ਹੈ। ਗੁਰੂ ਕੇ ਸਿੱਖੋ! ਮੇਰੇ ਕੋਲ ਆਓ! ਮੈਂ ਅੱਜ ਤੁਹਾਨੂੰ ਸੱਚ ਅਤੇ ਜ਼ੁਲਮ ਦੇ ਵਿਰੁੱਧ ਜੂਝਣ ਵਾਲੇ ਸੂਰਬੀਰ ਸਿੰਘਾਂ ਦੀਆਂ ਯਾਦਾਂ ਦੇ ਦਰਸ਼ਨ ਕਰਵਾ ਕੇ, ਤੁਹਾਡੇ ਗੌਰਵਮਈ ਵਿਰਸੇ ਤੋਂ ਜਾਣੂ ਕਰਾਵਾਂਗੀ। ਮੈਂ ਤੁਹਾਡਾ ਰਾਹ ਤੱਕ ਰਹੀ ਆਂ! ■

# ਪੁਸਤਕ ਰੀਵਿਊ

*ਪੁਸਤਕਾਂ : ਸ੍ਰੀ ਗੁਰ ਨਾਨਕ ਪ੍ਰਕਾਸ਼ ਉਤਰਾਰਧ (ਭਾਗ ਪਹਿਲਾ ਅਤੇ ਦੂਜਾ)*
*ਸਫ਼ੇ ਭਾਗ ਪਹਿਲਾ-੬੭੫, ਭਾਗ ਦੂਜਾ-੭੧੯ ਕੀਮਤ : ੧੫੦/-,੧੫੦/-*
*ਕ੍ਰਿਤ : ਕਵੀ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਸੰਪਾਦਕ : ਡਾ. ਕਿਰਪਾਲ ਸਿੰਘ*
*ਪ੍ਰਕਾਸ਼ਕ : ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।*

ਭਾਈ ਸੰਤੋਖ ਸਿੰਘ ਨੇ ਗੁਰ-ਇਤਿਹਾਸ ਨੂੰ 'ਨਾਨਕ ਪ੍ਰਕਾਸ਼' ਅਤੇ 'ਸ੍ਰੀ ਗੁਰਪ੍ਰਤਾਪ ਸੂਰਜ' ਨਾਮਕ ਇਕ ਅਤਿਅੰਤ ਵਿਸਤ੍ਰਿਤ ਗ੍ਰੰਥ-ਲੜੀ ਦੁਆਰਾ ਗੁਰੂ-ਘਰ ਪ੍ਰਤੀ ਅਤੇ ਵਿਸ਼ੇਸ਼ ਕਰਕੇ ਦਸ ਗੁਰੂ ਸਾਹਿਬਾਨ ਪ੍ਰਤੀ ਸ਼ਰਧਾ-ਭਾਵਨਾ ਵਿਚ ਗੜੂੰਦ ਤੇ ਮਖ਼ਮੂਰ ਹੋ ਕੇ ਐਸੇ ਮਨੋਹਰ ਅੰਦਾਜ਼ ਵਿਚ ਰਚਿਆ ਹੈ, ਜਿਸ ਨੂੰ ਪੜ੍ਹਦਿਆਂ-ਸੁਣਦਿਆਂ ਸੱਚੇ ਸ਼ਰਧਾਵਾਨ ਪਾਠਕਾਂ-ਸ੍ਰੋਤਿਆਂ ਤੇ ਜਗਿਆਸੂਆਂ ਦਾ ਵਿਸਮਾਦ ਦਾ ਅਨੁਭਵ ਕਰਨਾ ਅਤਿਅੰਤ ਸੁਭਾਵਕ ਹੈ। ਲੇਕਿਨ ਗੁਹਜ ਰਹੱਸਮਈ ਰਮਜ਼ਾਂ, ਅਤਿਅੰਤ ਉਚੇਰੀਆਂ ਕਲਪਨਾ ਉਡਾਰੀਆਂ, ਅਤਿ ਮਹਿੰਗੀ ਕਾਵਿ-ਸ਼ੈਲੀ ਅਤੇ ਭਾਸ਼ਾ ਮੂਲ ਰੂਪ 'ਚ ਬ੍ਰਿਜ-ਭਾਸ਼ਾ ਹੋਣ ਕਰਕੇ ਇਨ੍ਹਾਂ ਕਾਵਿ-ਗ੍ਰੰਥਾਂ ਦੇ ਵਿਸ਼ੇ-ਵਸਤੂ ਨੂੰ ਸਮਝ ਸਕਣ ਦੀ ਸਮੱਸਿਆ ਆਪਣੀ ਹੋਂਦ ਰੱਖਦੀ ਹੈ। ਇਸ ਸਮੱਸਿਆ ਨੂੰ ਹੱਲ ਕਰਨ ਦੀ ਦਿਸ਼ਾ ਵਿਚ ਹਥਲੀਆਂ ਪੁਸਤਕਾਂ ਦੀ ਰਚਨਾ ਤੇ ਪ੍ਰਕਾਸ਼ਨਾ ਇਕ ਸਾਰਥਕ ਕਦਮ ਹੈ।

ਸ੍ਰੀ ਗੁਰ ਨਾਨਕ ਪ੍ਰਕਾਸ਼ ਦੇ ਉਤਰਾਰਧ ਦੇ ਇਨ੍ਹਾਂ ਦੋਨਾਂ ਭਾਗਾਂ ਵਿਚ ਮੁੱਖ ਤੌਰ 'ਤੇ ਜਗਤ-ਤਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ, ਉਨ੍ਹਾਂ ਦੇ ਕਰਤਾਰਪੁਰ ਵਾਸ ਅਤੇ ਜੋਤੀ-ਜੋਤਿ ਸਮਾਉਣ ਤਕ ਦਾ ਬ੍ਰਿਤਾਂਤ ਸ਼ਾਮਲ ਹੈ। ਇਸ ਬ੍ਰਿਤਾਂਤ ਵਿਚ ਕਵੀ ਭਾਈ ਸੰਤੋਖ ਸਿੰਘ ਹੋਰਾਂ ਦੀ ਮਿਥਿਹਾਸ ਸਬੰਧੀ ਅਤਿਅੰਤ ਵਿਸਤ੍ਰਿਤ ਜਾਣਕਾਰੀ ਵੀ ਸ਼ਾਮਲ ਹੈ। ਇਸ ਜਾਣਕਾਰੀ ਨੂੰ ਸ਼ਾਮਲ ਕਰਨ ਦਾ ਕਵੀ ਦਾ ਮਨੋਰਥ ਗੁਰੂ ਪਾਤਸ਼ਾਹ ਜੀ ਦੀ ਮਹਿਮਾ ਦਾ ਵੱਧ ਤੋਂ ਵੱਧ ਸੰਭਵ ਹੱਦ ਤਕ ਗਾਇਨ ਕਰਨਾ ਹੈ। ਪਰੰਤੂ ਦੂਜੇ ਪਾਸੇ ਮਿਥਿਹਾਸ ਦੀ ਬਹੁਤਾਤ ਗੁਰੂ ਪਾਤਸ਼ਾਹ ਜੀ ਦੇ ਜੀਵਨ ਦੇ ਠੋਸ ਇਤਿਹਾਸਕ ਪੱਖ 'ਤੇ ਬੁਰਾ ਅਸਰ ਵੀ ਪਾਉਂਦੀ ਹੈ। ਇਸ ਸੰਭਾਵਨਾ ਦੇ ਮੱਦੇ-ਨਜ਼ਰ ਇਨ੍ਹਾਂ ਹਥਲੀਆਂ ਪੁਸਤਕਾਂ ਦੇ ਸੰਪਾਦਕਾਂ ਨੇ ਲੋੜੀਂਦੀ ਸੁਚੇਤਨਾ ਦਾ ਉਪਯੋਗ ਤਾਂ ਕੀਤਾ ਹੀ ਹੈ, ਸਗੋਂ ਜੇਕਰ ਇਹ ਕਹਿ ਦਿੱਤਾ ਜਾਵੇ ਕਿ ਉਨ੍ਹਾਂ ਹੱਦੋਂ ਵੱਧ ਸੁਚੇਤਨਾ ਦਰਸਾਈ ਹੈ ਤਾਂ ਵੀ ਅਤਿਕਥਨੀ ਨਹੀਂ ਹੋਵੇਗੀ।

ਇਹ ਪੁਸਤਕਾਂ ਨਾਮਵਰ ਇਤਿਹਾਸਕਾਰ ਡਾ. ਕਿਰਪਾਲ ਸਿੰਘ ਹੋਰਾਂ ਦੀ ਸੁਚੱਜੀ ਅਗਵਾਈ ਵਿਚ ਸਹਾਇਕ ਸੰਪਾਦਕਾਂ ਸ. ਸੁਖਮਿੰਦਰ ਸਿੰਘ ਗੱਜਣਵਾਲਾ, ਸ. ਮਨਜੀਤ ਸਿੰਘ (ਪਸਰੀਚਾ), ਸ. ਗੁਰਚਰਨ ਸਿੰਘ ਸਾਕੀ ਅਤੇ ਖੋਜੀ ਵਿਦਵਾਨਾਂ ਸ. ਚਮਕੌਰ ਸਿੰਘ ਤੇ ਬੀਬੀ ਬਲਜੀਤ ਕੌਰ ਦੀ ਅਥਾਹ ਮਿਹਨਤ ਨਾਲ ਸਮੂਰਤ ਹੋ ਸਕੀਆਂ ਹਨ। ਦੋਨਾਂ

ਪੁਸਤਕਾਂ ਦੀਆਂ 'ਪ੍ਰਸਤਾਵਨਾਵਾਂ' ਵੀ ਬਹੁਪੱਖੀ ਜਾਣਕਾਰੀ ਨਾਲ ਪਰੁੱਚੀਆਂ ਹੋਈਆਂ ਹਨ। ਇਨ੍ਹਾਂ ਦੀ ਪੇਸ਼ਕਾਰੀ ਪਾਠਕਾਂ ਦੀ ਸੁਖੈਨਤਾ ਨੂੰ ਸਨਮੁੱਖ ਰੱਖਦਿਆਂ ਅਨੇਕਾਂ ਕਾਰਗਰ ਜੁਗਤਾਂ ਸਹਿਤ ਕੀਤੀ ਗਈ ਹੈ। ਅਤਿਅੰਤ ਸਰਲ ਪੰਜਾਬੀ ਵਿਚ ਪਾਠਕਾਂ ਨੂੰ ਕਈ ਇਤਿਹਾਸਕ ਅਤੇ ਗੁਰਮਤਿ ਸਾਹਿਤਕ ਸ੍ਰੋਤਾਂ ਦੀ ਭਰਪੂਰ ਜਾਣਕਾਰੀ ਦਿੰਦੇ ਇਹ ਦੋਨੋਂ ਗ੍ਰੰਥ ਉਨ੍ਹਾਂ ਲਈ ਬੇਹੱਦ ਲਾਹੇਵੰਦ ਸਿੱਧ ਹੋਣਗੇ। ਕੁੱਲ ਮਿਲਾ ਕੇ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਹੋਰਾਂ ਦੀ ਅਤਿਅੰਤ ਮਹਿੰਗੀ ਉੱਚੀ ਕਾਵਿ-ਕਲਾ ਵਾਲੀ ਬ੍ਰਿਜ ਭਾਸ਼ਾ ਦੀ ਕਵਿਤਾ ਸਾਧਾਰਨ ਪਾਠਕਾਂ ਤਕ ਪਹੁੰਚਾਉਣ ਦਾ ਇਹ ਇਕ ਚੰਗਾ ਉਪਰਾਲਾ ਹੈ।

ਸੁਰਿੰਦਰ ਸਿੰਘ ਨਿਮਾਣਾ,
ਸਹਾਇਕ ਸੰਪਾਦਕ

■

---

# ਬਾਣੀ ਦਾ ਸਤਿਕਾਰ

*-ਮਾਸਟਰ ਜਗਜੀਤ ਸਿੰਘ**

ਉੱਠਣਾ, ਬਹਿਣਾ, ਸੁਣਨਾ, ਕਹਿਣਾ, ਗੁਰ ਆਸ਼ੇ ਅਨੁਸਾਰ।
ਸ਼ਬਦ ਦੇ ਸਾਂਚੇ, ਢਾਲ ਇਹ ਜੀਵਨ, ਬਾਣੀ ਦਾ ਸਤਿਕਾਰ।
ਪੜ੍ਹਨਾ, ਸੁਣਨਾ, ਮੰਨਣਾ, ਕਰਨਾ, ਮਨ ਵਿਚ ਰੱਖਣਾ ਭੈ।
ਭੈ ਵਿਚ ਰਹਿ ਕੇ ਅਮਲ 'ਚ ਖੜਨਾ, ਬਾਣੀ ਕਹਿੰਦੀ ਹੈ।
ਅਮਲਾਂ ਬਾਝੋਂ ਪੜ੍ਹਿਆ-ਲਿਖਿਆ, ਗੱਡੇ ਲੱਦਿਆ ਭਾਰ।
ਸ਼ਬਦ ਦੇ ਸਾਂਚੇ ਢਾਲ ਇਹ ਜੀਵਨ, ਬਾਣੀ ਦਾ ਸਤਿਕਾਰ।
ਸਾਬਤ-ਸੂਰਤ ਸੁਹਣੀ ਲੱਗੇ, ਅੰਦਰ ਸੀਰਤ ਹੋਵੇ।
ਸੀਰਤ ਬਾਝੋਂ ਬਸਤਰ, ਸ਼ਸਤਰ, ਬਣ ਕੇ ਭੇਖ ਖਲੋਵੇ।
ਬਾਣੇ ਨੂੰ ਲੱਗ ਲਾਜ ਨਾ ਜਾਵੇ, ਬਣ ਜਾ ਪਹਿਰੇਦਾਰ।
ਸ਼ਬਦ ਦੇ ਸਾਂਚੇ ਢਾਲ ਇਹ ਜੀਵਨ, ਬਾਣੀ ਦਾ ਸਤਿਕਾਰ।
ਨਾ ਕੋਈ ਮੂਰਤ, ਨਾ ਕੋਈ ਪੱਥਰ, ਨਾ ਕੋਈ ਦੇਵੀ ਦੇਵਾ।
ਰਜ਼ਾ 'ਚ ਰਹਿਣਾ ਸ਼ਬਦ ਦਾ ਕਹਿਣਾ, ਸਿਮਰਨ ਸੱਚੀ ਸੇਵਾ।
ਜੋ ਦਿੱਸਦਾ ਸਭ ਨੂਰ ਓਸ ਦਾ, ਉਸ ਤੋਂ ਜਾ ਬਲਿਹਾਰ।
ਸ਼ਬਦ ਦੇ ਸਾਂਚੇ ਢਾਲ ਇਹ ਜੀਵਨ, ਬਾਣੀ ਦਾ ਸਤਿਕਾਰ।
ਖੰਡੇਧਾਰ ਸ਼ਬਦ 'ਤੇ ਤੁਰਨਾ, ਹੈ ਮੁਕਤੀ ਦਾ ਰਾਹ।
ਸ਼ਬਦ 'ਤੇ ਤੁਰਿਆਂ ਹੀ ਕੁਝ ਬਣਨੈਂ, ਤੀਰਥ ਜਾਹ ਨਾ ਜਾਹ।
ਸੱਚ ਸੁਣੀ ਸੱਚ ਵੇਚੀਂ ਵੱਟੀਂ, ਸੱਚ ਦਾ ਕਰੀਂ ਵਪਾਰ।
ਸ਼ਬਦ ਦੇ ਸਾਂਚੇ ਢਾਲ ਇਹ ਜੀਵਨ, ਬਾਣੀ ਦਾ ਸਤਿਕਾਰ।

---

** ਪਿੰਡ ਤੇ ਡਾਕ: ਮਾਨੂੰਪੁਰ (ਲੁਧਿਆਣਾ)। ਮੋ: ੯੮੭੬੬-੬੪੮੫੫*

# ਹਰਿਮੰਦਰ

*-ਬੀਬੀ ਹਰਜੀਤ ਕੌਰ (ਗੁਰਪੁਰਵਾਸੀ)*

ਹਿਰਦੇ ਵਿਚ ਹਰੀ ਵਸਾ ਲੈ, ਹਰਿਮੰਦਰ ਜਾ ਕੇ।
ਚਰਨ ਧੋਏ ਅੰਦਰ ਜੋ ਜਾਵੇ,
ਦੁੱਖ, ਦਰਦ, ਸ਼ੰਕਾ ਮਿਟ ਜਾਵੇ,
ਤੂੰ ਵੀ ਲਾਭ ਉਠਾ ਲੈ ਹਰਿਮੰਦਰ ਜਾ ਕੇ।

ਸਿਮਰ ਸਿਮਰ ਇਸ਼ਨਾਨ ਜੋ ਕਰਦਾ,
ਸਤਿਗੁਰ ਉਸ ਦੇ ਦੁੱਖੜੇ ਹਰਦਾ,
ਤੂੰ ਵੀ ਰੋਗ ਮਿਟਾ ਲੈ, ਹਰਿਮੰਦਰ ਜਾ ਕੇ।

ਸੰਗਤ ਦੇ ਵਿਚ ਹਰਿ ਆਪ ਹੈ ਵੱਸਦਾ,
ਤੂੰ ਵੀ ਦਰਸ਼ਨ ਪਾ ਲੈ ਹਰਿਮੰਦਰ ਜਾ ਕੇ।
ਹਰਿਮੰਦਰ ਦੀ ਉੱਚੀ ਸ਼ਾਨ,
ਝੁਕ-ਝੁਕ ਕਰਦੇ ਸਭ ਪ੍ਰਣਾਮ,
ਤੂੰ ਵੀ ਸੀਸ ਨਿਵਾ ਲੈ ਹਰਿਮੰਦਰ ਜਾ ਕੇ।

ਇਸ ਦਰ ’ਤੇ ਜੋ ਦੇਗ ਲਿਆਵੇ,
ਮਨ ਇੱਛੇ ਸੋਈ ਫਲ ਪਾਵੇ।
ਤੂੰ ਵੀ ਚਿੰਤ ਮਿਟਾ ਲੈ ਹਰਿਮੰਦਰ ਜਾ ਕੇ।

ਸ਼ਰਧਾ ਨਾਲ ਜੋ ਪਰਿਕਰਮਾ ਕਰਦਾ,
ਗੁਰੂ ਰਾਮਦਾਸ ਉਹਦੀਆਂ ਝੋਲੀਆਂ ਭਰਦਾ,
ਤੂੰ ਵੀ ਝੋਲੀ ਭਰ ਲੈ ਹਰਿਮੰਦਰ ਜਾ ਕੇ।
ਹਰਿ ਕੀ ਪਉੜੀ ਦੁਖੜੇ ਹਰਦੀ,
ਤੂੰ ਵੀ ਦੁੱਖ ਮਿਟਾ ਲੈ ਹਰਿ ਦਰਸ਼ਨ ਕਰ ਕੇ।

ਅਕਾਲ ਤਖ਼ਤ ਦੀਆਂ ਉੱਚੀਆਂ ਸ਼ਾਨਾਂ,
ਝੰਡੇ ਝੂਲਣ ਵਿਚ ਅਸਮਾਨਾਂ,
ਤੂੰ ਵੀ ਦਰਸ਼ਨ ਪਾ ਲੈ ਹਰਿਮੰਦਰ ਜਾ ਕੇ।

ਮੱਥਾ ਟੇਕ ਜੋ ਅੰਦਰੋਂ ਆਵੇ,
ਧੂੜ ਸੰਗਤ ਦੀ ਮੱਥੇ ਲਾਵੇ,
ਮਨਇੱਛਤ ਸੋਈ ਫਲ ਪਾਵੇ,
ਤੂੰ ਵੀ ਲਾਭ ਉਠਾ ਲੈ ਹਰਿਮੰਦਰ ਜਾ ਕੇ।

■




# ਧਾਰਮਿਕ ਪ੍ਰੀਖਿਆ ’ਚੋਂ ਅੱਵਲ ਵਿਦਿਆਰਥੀਆਂ ਨੇ ੧੪ ਲੱਖ ੩੦ ਹਜ਼ਾਰ ਰੁਪਏ ਦੇ ਵਜ਼ੀਫੇ ਪ੍ਰਾਪਤ ਕੀਤੇ

ਅੰਮ੍ਰਿਤਸਰ ੨ ਅਪ੍ਰੈਲ:- ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਸਕੂਲਾਂ/ਕਾਲਜਾਂ ਦੇ ਵਿਦਿਆਰਥੀਆਂ ਨੂੰ ਗੁਰਮਤਿ ਨਾਲ ਜੋੜਨ ਲਈ ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ ਤੇ ਗੁਰਬਾਣੀ ਸਬੰਧੀ ਹਰ ਸਾਲ ਅਕਤੂਬਰ-ਨਵੰਬਰ ਮਹੀਨੇ ’ਚ ਲਈ ਜਾਣ ਵਾਲੀ ਧਾਰਮਿਕ ਪ੍ਰੀਖਿਆ ਦੇ ਵੱਖ-ਵੱਖ ਕੈਟਾਗਿਰੀਆਂ ’ਚ ਪੁਜੀਸ਼ਨਾਂ ਪ੍ਰਾਪਤ ਕਰਨ ਵਾਲਿਆਂ ਨੂੰ ਚੌਦਾਂ ਲੱਖ ਤੀਹ ਹਜ਼ਾਰ ਰੁਪੈ ਤੋਂ ਵੱਧ ਰਕਮ ਵਜੀਫਿਆਂ ਦੇ ਰੂਪ ਵਿਚ ਦਿੱਤੀ ਜਾਏਗੀ। ਇਹ ਜਾਣਕਾਰੀ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਹਰਬੇਅੰਤ ਸਿੰਘ ਨੇ ਪ੍ਰੀਖਿਆ ਦੇ ਨਤੀਜੇ ’ਚੋਂ ਅੱਵਲ ਆਉਣ ਵਾਲੇ ਵਿਦਿਆਰਥੀਆਂ ਦੀ ਸੂਚੀ ਜਾਰੀ ਕਰਦਿਆਂ ਦਿੱਤੀ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਵਧੀਆ ਪੁਜੀਸ਼ਨਾਂ ਹਾਸਲ ਕਰਨ ਵਾਲੇ ਵਿਦਿਆਰਥੀਆਂ ਨੂੰ ਮੁਬਾਰਕਬਾਦ ਦਿੰਦਿਆਂ ਗੁਰਮਤਿ ’ਚ ਪ੍ਰਪੱਕ ਹੋਣ ਦੀ ਪ੍ਰੇਰਨਾ ਕੀਤੀ।

ਨਵੰਬਰ ੨੦੦੭ ’ਚ ਪਹਿਲੇ, ਦੂਜੇ, ਤੀਜੇ ਤੇ ਚੌਥੇ ਦਰਜੇ ਦੀ ਪ੍ਰੀਖਿਆ ’ਚ ੧੭੯੧੫ ਵਿਦਿਆਰਥੀ ਸ਼ਾਮਲ ਹੋਏ। ਪਹਿਲੇ ਦਰਜੇ ’ਚ ਬਾਬਾ ਗੁਰਮੁਖ ਸਿੰਘ ਉੱਤਮ ਸਿੰਘ ਸੀਨੀਅਰ ਸੈਕੰਡਰੀ ਸਕੂਲ ਖਡੂਰ ਸਾਹਿਬ (ਤਰਨ ਤਾਰਨ) ਦੀ ਵਿਦਿਆਰਥਣ ਬੀਬੀ ਨਵਪ੍ਰੀਤ ਕੌਰ ਤੇ ਸ੍ਰੀ ਗੁਰੂ ਤੇਗ ਬਹਾਦਰ ਹਾਈ ਸਕੂਲ ਜੋਗੀ ਚੀਮਾਂ (ਗੁਰਦਾਸਪੁਰ) ਦੀ ਵਿਦਿਆਰਥਣ ਬੀਬੀ ਵਿਪਨਦੀਪ ਕੌਰ ਨੇ ਪਹਿਲਾ ਸਥਾਨ, ਬਾਬਾ ਗੁਰਮੁਖ ਸਿੰਘ ਉੱਤਮ ਸਿੰਘ ਸੀਨੀਅਰ ਸੈਕੰਡਰੀ ਸਕੂਲ ਖਡੂਰ ਸਾਹਿਬ (ਤਰਨ ਤਾਰਨ) ਦੀ ਵਿਦਿਆਰਥਣ ਬੀਬੀ ਡਿੰਪਲਜੀਤ ਕੌਰ ਨੇ ਦੂਜਾ ਸਥਾਨ ਤੇ ਉਕਤ ਸਕੂਲ ਦੀ ਹੀ ਵਿਦਿਆਰਥਣ ਬੀਬੀ ਮਨਪ੍ਰੀਤ ਕੌਰ ਤੇ ਦਸਮੇਸ਼ ਪਬਲਿਕ ਸਕੂਲ ਮਹਿਣੀਆਂ ਕੁਹਾਰਾਂ (ਅੰਮ੍ਰਿਤਸਰ) ਦੀ ਵਿਦਿਆਰਥਣ ਬੀਬੀ ਮਨਦੀਪ ਕੌਰ ਨੇ ਤੀਜਾ ਸਥਾਨ ਪ੍ਰਾਪਤ ਕੀਤਾ।

ਦੂਜੇ ਦਰਜੇ ਵਿਚ ਬਾਬਾ ਗੁਰਮੁੱਖ ਸਿੰਘ ਉੱਤਮ ਸਿੰਘ ਸੀਨੀਅਰ ਸੈਕੰਡਰੀ ਸਕੂਲ ਖਡੂਰ ਸਾਹਿਬ (ਤਰਨ ਤਾਰਨ) ਦੀ ਵਿਦਿਆਰਥਣ ਬੀਬੀ ਨਵਜੋਤ ਕੌਰ ਨੇ ਪਹਿਲਾ ਸਥਾਨ, ਇਸੇ ਸਕੂਲ ਦੀ ਵਿਦਿਆਰਥਣ ਬੀਬੀ ਪ੍ਰਭਦੀਪ ਕੌਰ ਨੇ ਦੂਜਾ ਸਥਾਨ ਤੇ ਸ਼ਹੀਦ ਗੰਜ ਖਾਲਸਾ ਮੈਮੋਰੀਅਲ ਸਕੂਲ ਰੇਲਵੇ ਬੀ-ਬਲਾਕ, ਅੰਮ੍ਰਿਤਸਰ ਦੀ ਵਿਦਿਆਰਥਣ ਬੀਬੀ ਬਲਜਿੰਦਰ ਕੌਰ ਨੇ ਤੀਜਾ ਸਥਾਨ ਪ੍ਰਾਪਤ ਕੀਤਾ।

ਤੀਜੇ ਦਰਜੇ ਵਿਚ ਬਾਬਾ ਆਇਆ ਸਿੰਘ ਰਿਆੜਕੀ ਕਾਲਜ ਤੁਗਲਵਾਲਾ (ਗੁਰਦਾਸਪੁਰ) ਦੀ ਵਿਦਿਆਰਥਣ ਬੀਬੀ ਸੁਖਮੀਤ ਕੌਰ ਨੇ ਪਹਿਲਾ ਸਥਾਨ, ਬੀਬੀ ਕੁਲਬੀਰ ਕੌਰ ਤੇ ਬੀਬੀ ਸੁਖਬੀਰ ਕੌਰ ਨੇ ਦੂਜਾ ਅਤੇ ਬੀਬੀ ਰਣਜੀਤ ਕੌਰ ਨੇ ਤੀਜਾ ਸਥਾਨ ਪ੍ਰਾਪਤ ਕੀਤਾ।

ਚੌਥੇ ਦਰਜੇ ਵਿਚ ਬਾਬਾ ਆਇਆ ਸਿੰਘ ਰਿਆੜਕੀ ਕਾਲਜ ਤੁਗਲਵਾਲਾ ਦੀ ਵਿਦਿਆਰਥਣ ਬੀਬੀ ਹਰਜਿੰਦਰ ਕੌਰ, ਬੀਬੀ ਹਰਜੀਤ ਕੌਰ ਤੇ ਬੀਬੀ ਕੁਲਜਿੰਦਰ ਕੌਰ ਨੇ ਕ੍ਰਮਵਾਰ ਪਹਿਲਾ, ਦੂਜਾ ਤੇ ਤੀਜਾ ਸਥਾਨ ਪ੍ਰਾਪਤ ਕੀਤਾ। ਉਕਤ ਪਹਿਲੇ, ਦੂਜੇ ਤੇ ਤੀਜੇ ਸਥਾਨ ਪੁਰ ਆਉਣ ਵਾਲੇ ਵਿਦਿਆਰਥੀਆਂ ਨੂੰ ਵਜੀਫੇ ਤੋਂ ਇਲਾਵਾ ੫੦੦/-, ੩੦੦/-ਤੇ ੨੦੦/-ਰੁਪਏ ਵਿਸ਼ੇਸ਼ ਇਨਾਮ ਵਜੋਂ ਦਿੱਤੇ ਜਾਂਦੇ ਹਨ। ਪਾਸ ਹੋਣ ਵਾਲੇ ਵਿਦਿਆਰਥੀਆਂ ਨੂੰ ਸਰਟੀਫਿਕੇਟ ਤੇ ਯਾਦਗਾਰੀ ਚਿੰਨ੍ਹ ਦਿੱਤੇ ਜਾਂਦੇ ਹਨ।

ਸਾਲ ੨੦੦੮ 'ਚ ਹੋਣ ਵਾਲੀ ਪ੍ਰੀਖਿਆ ਦੇ ਦਾਖਲੇ ਸਬੰਧੀ ਜਾਣਕਾਰੀ ਦਿੰਦਿਆਂ ਉਨ੍ਹਾਂ ਦੱਸਿਆ ਵੱਖ-ਵੱਖ ਸਕੂਲਾਂ/ਕਾਲਜਾਂ ਦੇ ਮੁਖੀ/ਪ੍ਰਿੰਸੀਪਲ ਲੋੜੀਂਦੇ ਦਾਖਲਾ ਫਾਰਮ ਦੇ ਸਲੇਬਸ ਆਦਿ ਧਰਮ ਪ੍ਰਚਾਰ ਕਮੇਟੀ ਦੇ ਧਾਰਮਿਕ ਪ੍ਰੀਖਿਆ ਵਿਭਾਗ ਤੋਂ ਪ੍ਰਾਪਤ ਕਰ ਸਕਦੇ ਹਨ। ਧਾਰਮਿਕ ਪ੍ਰੀਖਿਆ ਸਬੰਧੀ ਜਾਣਕਾਰੀ ਫੋਨ ਨੰ: ੦੧੮੩-੨੫੫੩੯੫੨, ੫੭-੫੮ ਅਤੇ ੫੯, ਐਕਸ. ੩੦੫ ਤੋਂ ਪ੍ਰਾਪਤ ਕੀਤੀ ਜਾ ਸਕਦੀ ਹੈ।

## ਮਾਂ-ਬੋਲੀ ਪੰਜਾਬੀ ਤੋਂ ਮੁਨਕਰ ਹੋਣ ਵਾਲੇ ਸੱਚੇ ਪੰਜਾਬੀ ਨਹੀਂ

ਅੰਮ੍ਰਿਤਸਰ ੩੧ ਮਾਰਚ-ਪਰਮ-ਪਿਤਾ ਪਰਮਾਤਮਾ ਦੀ ਸਿਫ਼ਤ-ਸਲਾਹ ਲਿਖਣ-ਗਾਉਣ ਲਈ ਜੋ ਜ਼ੁਬਾਨ ਗੁਰੂ ਸਾਹਿਬਾਨ ਦੇ ਮੁੱਖ 'ਚੋਂ ਨਿਕਲੀ ਉਹ ਗੁਰਮੁਖੀ ਕਹਾਈ। ਸੰਤਾਂ, ਭਗਤਾਂ, ਮਹਾਂਪੁਰਸ਼ਾਂ, ਪੀਰਾਂ ਅਤੇ ਫਕੀਰਾਂ ਦੇ ਮਾਧਿਅਮ ਰਾਹੀਂ ਪੰਜਾਬੀ ਭਾਸ਼ਾ, ਜਿਸ ਨੂੰ ਮਾਂ-ਬੋਲੀ ਕਿਹਾ ਜਾਂਦਾ ਹੈ, ਸ਼ਹਿਦ ਨਾਲੋਂ ਮਿੱਠੀ ਹੈ ਅਤੇ ਦਿਲ ਅਤੇ ਦਿਮਾਗ ਦੇ ਵਲਵਲੇ ਸਮਝਣ ਅਤੇ ਸਮਝਾਉਣ ਵਿਚ ਨਾ ਕੇਵਲ ਸਮਰੱਥ ਹੈ ਬਲਕਿ ਦੂਜੀਆਂ ਭਾਸ਼ਾਵਾਂ ਨਾਲੋਂ ਬਹੁਤ ਅੱਗੇ ਹੈ। ਗਲੋਬਲਾਈਜੇਸ਼ਨ ਦੀ ਆੜ ਵਿਚ ਮਾਂ-ਬੋਲੀ ਪੰਜਾਬੀ ਤੋਂ ਮੁਨਕਰ ਹੋਣ ਵਾਲੇ ਲੋਕ ਪੰਜਾਬ ਦੇ ਵਾਸੀ ਹੋਣ ਦੇ ਬਾਵਜੂਦ ਸੱਚੇ ਪੰਜਾਬੀ ਕਹਾਉਣ ਦੇ ਹੱਕਦਾਰ ਨਹੀਂ। ਇਹ ਸ਼ਬਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਪੰਜਾਬ ਸਰਕਾਰ ਵੱਲੋਂ ਸੂਬੇ ਅੰਦਰ ਪੰਜਾਬੀ ਭਾਸ਼ਾ ਦੀ ਪ੍ਰਫੁੱਲਤਾ ਸਬੰਧੀ ਪਾਸ ਕੀਤੇ ਗਏ ਮਤਿਆਂ ਦੇ ਪ੍ਰਸੰਗ ਵਿਚ ਕਹੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੇਂਦਰੀ ਦਫ਼ਤਰ ਤੋਂ ਜਾਰੀ ਪ੍ਰੈੱਸ ਨੋਟ ਵਿਚ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਦੁੱਖ ਦੀ ਗੱਲ ਹੈ ਕਿ ਪੰਜਾਬੀ ਬੋਲਦਾ ਬਹੁਤ ਵੱਡਾ ਇਲਾਕਾ ਪਾਕਿਸਤਾਨ ਦੇ ਰੂਪ ਵਿਚ ਸਾਥੋਂ ਖੁੱਸ ਗਿਆ, ਫਿਰ

ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਵੱਖਰੇ ਰਾਜਾਂ ਦੇ ਰੂਪ ਵਿਚ ਹੋਂਦ ਵਿਚ ਆ ਜਾਣ ਅਤੇ ਚੰਡੀਗੜ੍ਹ ਕੇਂਦਰ ਸ਼ਾਸਤ ਸੂਬਾ ਬਣ ਜਾਣ ਨਾਲ ਪੰਜਾਬੀ ਬੋਲਦੇ ਖੇਤਰ ਦੇ ਖੇਤਰਫਲ ਵਿਚ ਵੱਡਾ ਘਾਟਾ ਆਇਆ ਹੈ।

ਉਨ੍ਹਾਂ ਕਿਹਾ ਕਿ ਉਪਰੋਂ ਹੋਰ ਤ੍ਰਾਸਦੀ ਹੈ ਕਿ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪ੍ਰਪੇਖ ਦੀ ਆੜ ਵਿਚ ਮਾਂ-ਬੋਲੀ ਪੰਜਾਬੀ ਵੱਲ ਪਿੱਠ ਕਰਨਾ ਵੀ ਇਕ ਫੈਸ਼ਨ ਜਿਹਾ ਬਣਦਾ ਜਾ ਰਿਹਾ ਹੈ। ਜੇਕਰ ਇਹੀ ਹਾਲ ਰਿਹਾ ਤਾਂ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਆਪਣੀ ਮਾਂ-ਬੋਲੀ ਦੀ ਜਾਣਕਾਰੀ ਹੀ ਨਹੀਂ ਰਹੇਗੀ।

ਜਥੇਦਾਰ ਅਵਤਾਰ ਸਿੰਘ ਨੇ ਹੋਰ ਕਿਹਾ ਕਿ ਸਿੱਖ ਜਗਤ ਲਈ ਇਹ ਗੱਲ ਵਿਸ਼ੇਸ਼ ਤੌਰ ’ਤੇ ਮਾਣ ਕਰਨ ਵਾਲੀ ਹੈ ਕਿ ਮਹਾਨ ਸਿੱਖ ਗੁਰੂ ਸਾਹਿਬਾਨ ਨੇ ਇਸ ਭਾਸ਼ਾ ਵਿਚ ਇਕ ਅਜਿਹਾ ਮਹਾਨ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਲੋਕਾਈ ਨੂੰ ਬਖਸ਼ਿਆ ਹੈ ਜੋ ਸਮੁੱਚੀ ਮਾਨਵਤਾ ਲਈ ਜੀਵਨ-ਜਾਚ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਤਾਂ ਇਸ ਭਾਸ਼ਾ ਦੀ ਪ੍ਰਫੁੱਲਤਾ ਲਈ ਵਿਸ਼ੇਸ਼ ਯੋਗਦਾਨ ਪਾਇਆ ਹੈ। ਸੂਫ਼ੀ ਸੰਤਾਂ ਨੇ ਵੀ ਏਸੇ ਭਾਸ਼ਾ ਵਿਚ ਵੀ ਪਰਵਰਦਗਾਰ ਦੇ ਸੋਹਲੇ ਗਾਏ ਹਨ। ਉਨ੍ਹਾਂ ਕਿਹਾ ਕਿ ਪੰਜਾਬੀ ਭਾਸ਼ਾ ਏਨੀ ਅਮੀਰ ਹੈ ਕਿ ਇਸ ਨੂੰ ਦੂਜੀਆਂ ਭਾਸ਼ਾਵਾਂ ਦੀਆਂ ਬੈਸਾਖੀਆਂ ਦੀ ਲੋੜ ਨਹੀਂ।

ਜਥੇਦਾਰ ਅਵਤਾਰ ਸਿੰਘ ਨੇ ਸ. ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਾਲੀ ਪੰਜਾਬ ਸਰਕਾਰ ਵੱਲੋਂ ਪੰਜਾਬੀ ਭਾਸ਼ਾ ਦੇ ਵਿਕਾਸ ਅਤੇ ਇਸ ਨੂੰ ਇਸ ਦੇ ਅਸਲ ਮੁਕਾਮ ਤਕ ਮੁੜ ਕੇ ਪਹੁੰਚਾਉਣ ਦੇ ਆਸ਼ੇ ਨਾਲ ਪਾਸ ਕੀਤੇ ਗਏ ਮਤਿਆਂ ਲਈ ਉਨ੍ਹਾਂ ਦਾ ਤਹਿ-ਦਿਲੋਂ ਧੰਨਵਾਦ ਕਰਦਿਆਂ ਕਿਹਾ ਹੈ ਕਿ ਸਤਿਗੁਰੂ ਨੇ ਆਪ ਬਖਸ਼ਿਸ਼ ਕਰਕੇ ਇਹ ਸੇਵਾ ਇਨ੍ਹਾਂ ਤੋਂ ਲਈ ਹੈ ਜਿਸ ਲਈ ਮਾਂ-ਬੋਲੀ ਦੇ ਹਿਤੈਸ਼ੀ ਖੇਮਿਆਂ ਵਿਚ ਉਨ੍ਹਾਂ ਦਾ ਨਾਮ ਸਤਿਕਾਰ ਨਾਲ ਲਿਆ ਜਾਂਦਾ ਰਹੇਗਾ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੇ ਹੋਰ ਕਿਹਾ ਕਿ ਲੋੜ ਇਸ ਗੱਲ ਦੀ ਹੈ ਕਿ ਪੰਜਾਬੀ ਬੋਲੀ ਦੇ ਵਿਕਾਸ ਲਈ ਹਰ ਸੱਚਾ ਪੰਜਾਬੀ, ਭਾਵੇਂ ਉਹ ਕਿਸੇ ਵੀ ਇਲਾਕੇ ਨਾਲ ਸਬੰਧਤ ਹੈ, ਸੱਚੇ ਮਨੋਂ ਸੁਹਿਰਦ ਯਤਨ ਕਰੇ।

## ਛੱਤੀਸਗੜ੍ਹ ਤੋਂ ਸਿਕਲੀਗਰ, ਸਤਨਾਮੀਏ ਤੇ ਵਣਜਾਰੇ ਸਿੱਖ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਏ

ਅੰਮ੍ਰਿਤਸਰ ੨੫ ਮਾਰਚ-ਭਾਰਤ ਦੇ ਛੱਤੀਸਗੜ੍ਹ ਸੂਬੇ ਦੇ ਵੱਖ-ਵੱਖ ਇਲਾਕਿਆਂ ਤੋਂ ਵੱਡੀ ਗਿਣਤੀ ’ਚ ਸਿਕਲੀਗਰ-ਸਤਨਾਮੀਏ ਤੇ ਵਣਜਾਰੇ ਸਿੱਖ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਏ ਅਤੇ ਅੰਮ੍ਰਿਤਸਰ ਜ਼ਿਲ੍ਹੇ ਦੇ ਇਤਿਹਾਸਕ ਗੁਰਧਾਮਾਂ ਦੇ ਦਰਸ਼ਨ-ਦੀਦਾਰੇ ਕੀਤੇ। ਇਹ ਜਾਣਕਾਰੀ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੇ ਸਕੱਤਰ

ਸ. ਵਰਿਆਮ ਸਿੰਘ ਨੇ ਪ੍ਰੈੱਸ ਰਲੀਜ਼ 'ਚ ਦਿੱਤੀ।

੨੦੦ ਦੇ ਕਰੀਬ ਸਿਕਲੀਗਰ-ਸਤਨਾਮੀਏ ਤੇ ਵਣਜਾਰੇ ਸਿੱਖਾਂ ਦਾ ਇਹ ਜਥਾ ੨੩ ਮਾਰਚ ਦੀ ਸ਼ਾਮ ਰੇਲ ਗੱਡੀ ਰਾਹੀਂ ਸ੍ਰੀ ਅੰਮ੍ਰਿਤਸਰ ਪੁੱਜਣ 'ਤੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਵਰਿਆਮ ਸਿੰਘ ਤੇ ਹੋਰ ਅਧਿਕਾਰੀਆਂ ਨੇ ਜਥੇ ਨੂੰ ਫੁੱਲਾਂ ਦੇ ਸੇਹਰੇ ਪਾ ਜੈਕਾਰਿਆਂ ਦੀ ਗੂੰਜ 'ਚ ਨਿੱਘਾ ਸਵਾਗਤ ਕੀਤਾ ਅਤੇ ਸਪੈਸ਼ਲ ਬੱਸਾਂ ਰਾਹੀਂ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਲਿਆਂਦਾ। ਜਥੇ ਨੇ ਪਾਵਨ ਸਰੋਵਰ 'ਚ ਇਸ਼ਨਾਨ ਕਰਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਇਲਾਹੀ ਬਾਣੀ ਦਾ ਕੀਰਤਨ ਸਰਵਣ ਕੀਤਾ।

ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਵਰਿਆਮ ਸਿੰਘ ਨੇ ਦੱਸਿਆ ਕਿ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ: ਕਮੇਟੀ) ਵੱਲੋਂ ਛੱਤੀਸਗੜ੍ਹ ਦੇ ਸੂਬੇ 'ਚ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਰਾਏਪੁਰ ਵਿਖੇ 'ਸਿੱਖ ਮਿਸ਼ਨ' ਸਥਾਪਤ ਕੀਤਾ ਹੋਇਆ ਹੈ। ਇਹ ਸਿਕਲੀਗਰ, ਸਤਨਾਮੀਏ ਅਤੇ ਵਣਜਾਰੇ ਸਿੱਖ ਇਸ ਮਿਸ਼ਨ ਰਾਹੀਂ ਸਿੱਖ ਜਗਤ ਨਾਲ ਜੁੜੇ ਹੋਏ ਹਨ। ਉਨ੍ਹਾਂ ਦੱਸਿਆ ਕਿ ੨੪ ਮਾਰਚ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਉਪਰੰਤ ਜਥੇ ਨੂੰ ਵਿਸ਼ੇਸ਼ ਬੱਸਾਂ ਰਾਹੀਂ ਅੰਮ੍ਰਿਤਸਰ ਜਿਲ੍ਹੇ ਦੇ ਵੱਖ-ਵੱਖ ਇਤਿਹਾਸਕ ਗੁਰਧਾਮਾਂ ਦੇ ਦਰਸ਼ਨ ਕਰਵਾਏ ਗਏ, ਜਿਸ ਦੌਰਾਨ ਸੂਚਨਾ ਅਧਿਕਾਰੀ ਸ. ਦਲਬੀਰ ਸਿੰਘ ਸਿੰਘ ਨੇ ਇਸ ਜਥੇ ਨੂੰ ਹਰ ਗੁਰਦੁਆਰਾ ਸਾਹਿਬ ਦੇ ਇਤਿਹਾਸ ਬਾਰੇ ਜਾਣਕਾਰੀ ਪ੍ਰਦਾਨ ਕੀਤੀ।

ਇਸ ਜਥੇ ਨਾਲ ਛੱਤਸੀਗੜ੍ਹ ਸੂਬੇ ਦੇ ਰਾਏਪੁਰ, ਬਿਲਾਸਪੁਰ, ਦੁਰਗ, ਭਿਲਾਈ ਤੇ ਹੋਰ ਨਗਰਾਂ ਤੋਂ ਪੁੱਜੇ ਸਿੱਖਾਂ ਦੇ ਜਥੇ ਦੀ ਅਗਵਾਈ ਕਰ ਰਹੇ ਸ. ਹਰਭਜਨ ਸਿੰਘ ਲਾਲ ਪ੍ਰਧਾਨ ਛੱਤੀਸਗੜ੍ਹ ਸਿੱਖ ਕੌਂਸਲ, ਸ. ਸਤਵਿੰਦਰ ਸਿੰਘ ਅਕਾਲੀ ਪ੍ਰਧਾਨ ਸਕਾਟਿਸ਼ ਸਿੱਖ ਕੌਂਸਲ, ਸ. ਰਣਵੀਰ ਸਿੰਘ ਤੇ ਸ. ਅਮਰੀਕ ਸਿੰਘ (ਦੋਵੇਂ ਪ੍ਰਚਾਰ ਸਕਾਟਿਸ਼ ਕੌਂਸਲ) ਅਤੇ ਸ. ਸੁਖਦੇਵ ਸਿੰਘ ਸ੍ਰੀ ਗੁਰੂ ਅੰਗਦ ਦੇਵ ਐਜੂਕੇਸ਼ਨ ਸੁਸਾਇਟੀ ਲੁਧਿਆਣਾ ਨੇ ਸ਼੍ਰੋਮਣੀ ਕਮੇਟੀ ਵੱਲੋਂ ਜਥੇ ਨੂੰ ਇਤਿਹਾਸਕ ਗੁਰਧਾਮਾਂ ਦੇ ਦਰਸ਼ਨਾਂ ਲਈ ਬੱਸਾਂ ਦੇ ਪ੍ਰਬੰਧ, ਰਿਹਾਇਸ਼ ਅਤੇ ਮਿਲੇ ਮਾਨ-ਸਨਮਾਨ ਲਈ ਸੰਤੁਸ਼ਟੀ ਦਾ ਪ੍ਰਗਟਾਵਾ ਕਰਦਿਆਂ ਸ਼੍ਰੋਮਣੀ ਕਮੇਟੀ ਦਾ ਧੰਨਵਾਦ ਕੀਤਾ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਲਾਨਾ ਬਜਟ ਨੂੰ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ

ਅੰਮ੍ਰਿਤਸਰ-੨੯ ਮਾਰਚ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਾਲ ੨੦੦੮-੦੯ ਦਾ ਬਜਟ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੀ ਪ੍ਰਧਾਨਗੀ ਹੇਠ ਹੋਏ

ਜਨਰਲ ਅਜਲਾਸ ਵਿਚ ਜੈਕਾਰਿਆਂ ਦੀ ਗੂੰਜ ਵਿਚ ਪਾਸ ਕਰ ਦਿੱਤਾ ਗਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਜਥੇ: ਸੁਖਦੇਵ ਸਿੰਘ ਭੌਰ ਵੱਲੋਂ ਪੇਸ਼ ਕੀਤੇ ਗਏ ਬਜਟ ਵਿਚ ਧਰਮ ਪ੍ਰਚਾਰ ਲਈ ੪੩ ਕਰੋੜ ਰੁਪੈ ਰੱਖੇ ਗਏ ਹਨ। ਟਰੱਸਟ ਫੰਡ ਜਿਸ ਅਧੀਨ ਗੁਰਬਾਣੀ ਦੀ ਛਪਾਈ, ਪਾਕਿਸਤਾਨ ਦੇ ਗੁਰਧਾਮਾਂ ਦੀ ਯਾਤਰਾ ਤੇ ਵਿਦਵਾਨਾਂ ਦਾ ਸਨਮਾਨ ਤੇ ਧਰਮ ਅਰਥ ਸਹਾਇਤਾ ਸ਼ਾਮਲ ਹੈ ਲਈ ੧੧ ਕਰੋੜ ੫ ਲੱਖ ੬੭ ਹਜ਼ਾਰ, ੬੦੦ ਰੁਪੈ ਰੱਖੇ ਗਏ ਹਨ।

ਵਿੱਦਿਆ ਫੰਡ ਲਈ ੧੪ ਕਰੋੜ ਰੁਪੈ ਅਤੇ ਸਕੂਲਾਂ-ਕਾਲਜਾਂ ਲਈ ੫੨ ਕਰੋੜ ੫੫ ਲੱਖ ੫੨ ਹਜ਼ਾਰ ੮ ਸੌ ੦੪ ਰੁਪੈ ਰੱਖੇ ਗਏ ਹਨ। ਇਸ ਸਾਲ ਦੇ ਬਜਟ ਵਿਚ ਪ੍ਰਿੰਟਿੰਗ ਤੇ ਛਪਾਈ ਲਈ ੯ ਕਰੋੜ ੬੩ ਲੱਖ ੫੫ ਹਜ਼ਾਰ ਰੁਪੈ ਦਾ ਪ੍ਰਬੰਧ ਕੀਤਾ ਗਿਆ ਹੈ। ਜਨਰਲ ਬੋਰਡ ਫੰਡ ਲਈ ੩੦ ਕਰੋੜ ਰੁਪੈ ਅਤੇ ਜਦ ਕਿ ਸੈਕਸ਼ਨ ੮੫ ਦੇ ਗੁਰਦੁਆਰਾ ਸਾਹਿਬਾਨ ਲਈ ੨ ਅਰਬ ੨੬ ਕਰੋੜ ੪੭ ਲੱਖ ੩੭ ਹਜ਼ਾਰ ਰੁਪੈ ਰੱਖੇ ਗਏ ਹਨ। ਇਸ ਤੋਂ ਪਹਿਲਾਂ ਪੰਥ ਤੋਂ ਵਿਛੜ ਚੁਕੇ ਮੈਂਬਰ ਸ਼੍ਰੋਮਣੀ ਕਮੇਟੀ ਸ. ਕਸ਼ਮੀਰ ਸਿੰਘ ਬੂਹ ਤੇ ਹੋਰ ਸ਼ਖ਼ਸੀਅਤਾਂ ਨੂੰ ਸ਼ਰਧਾਜਲੀ ਭੇਂਟ ਕੀਤੀ ਗਈ।

ਬਜਟ ਪੇਸ਼ ਕਰਦਿਆਂ ਜਥੇਦਾਰ ਭੌਰ ਨੇ ਕਿਹਾ ਕਿ ਗੁਰਦੁਆਰਾ ਸਾਹਿਬਾਨ ਸਿੱਖ ਜੀਵਨ-ਜਾਚ ਦੇ ਸੋਮੇ ਹਨ। ਗੁਰਦੁਆਰਾ ਸਾਹਿਬਾਨ ਦੀ ਪਾਠਸ਼ਾਲਾ 'ਚੋਂ ਗੁਰਮਤਿ ਵਿਚਾਰਧਾਰਾ ਦੀ ਸੋਝੀ ਪ੍ਰਾਪਤ ਕਰ ਗੁਰਸਿੱਖ, ਗੁਰਸਿੱਖੀ ਮਾਰਗ 'ਤੇ ਚੱਲਣ ਲਈ ਯਤਨਸ਼ੀਲ ਹੁੰਦਾ ਹੈ। ਗੁਰਦੁਆਰਾ ਸਾਹਿਬਾਨ ਦੀ ਸਾਂਭ-ਸੰਭਾਲ ਤੇ ਮਰਯਾਦਾ ਵਾਸਤੇ ਸਾਡੇ ਪੁਰਖਿਆਂ ਨੇ ਵਿਸ਼ਾਲ ਅੰਗਰੇਜ਼ ਸਾਮਰਾਜ ਵਿਰੁੱਧ ਸਫ਼ਲਤਾ ਪੂਰਵਕ ਸੰਘਰਸ਼ ਕੀਤਾ। ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਤੇ ਮਰਯਾਦਾ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਸਿੱਖਾਂ ਦੀ ਪ੍ਰਤੀਨਿਧ ਸੰਸਥਾ, ਸਿੱਖ ਪਾਰਲੀਮੈਂਟ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਹੋਂਦ ਵਿਚ ਆਈ, ਦੇ ਸਤਿਕਾਰਤ ਮੈਂਬਰ ਹੋਣ ਦਾ ਆਪ ਸਭ ਨੂੰ ਮਾਣ-ਸਤਿਕਾਰ ਹਾਸਲ ਹੈ।

ਸ਼੍ਰੋਮਣੀ ਕਮੇਟੀ ਦੇ ਮੂਲ ਕਾਰਜ ਖੇਤਰ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ, ਗੁਰ-ਮਰਯਾਦਾ ਨੂੰ ਲਾਗੂ ਕਰਨਾ, ਗੁਰਪੁਰਬ ਤੇ ਇਤਿਹਾਸਕ ਦਿਹਾੜਿਆਂ ਨੂੰ ਪੰਥਕ ਪ੍ਰੰਪਰਾਵਾਂ, ਖਾਲਸਾਈ ਸ਼ਾਨੋ-ਸ਼ੌਕਤ ਨਾਲ ਮਨਾਉਣਾ, ਪਤਿਤਪੁਣੇ, ਨਸ਼ਿਆਂ ਦੇ ਵਿਰੁੱਧ ਲਹਿਰ ਚਲਾਉਂਦਿਆਂ ਅੰਮ੍ਰਿਤ ਸੰਚਾਰ ਦੀ ਲਹਿਰ ਚਲਾਉਣਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਹੁਤ ਸਾਰੇ ਉਸਾਰੂ ਪ੍ਰੋਗਰਾਮ ਉਲੀਕੇ ਜਾ ਰਹੇ ਹਨ, ਉਨ੍ਹਾਂ ਵਿਚ ਤੁਹਾਡੇ ਨਿੱਗਰ ਸਹਿਯੋਗ ਦੀ ਲੋੜ ਹੈ। ਆਪ ਜੀ ਦੇ ਸਹਿਯੋਗ ਨਾਲ ਤਿਆਰ ਕੀਤਾ ਬਜ਼ਟ ਆਪ ਜੀ ਦੀ ਸੇਵਾ ਵਿਚ ਪੇਸ਼ ਹੈ।

ਹਾਊਸ ਵਿਚ ਹਾਜ਼ਰ ਮੈਂਬਰ

ਸਾਹਿਬਾਨ ਨੇ ਜੈਕਾਰਿਆਂ ਦੀ ਗੂੰਜ ਵਿਚ ਬਜਟ ਨੂੰ ਪ੍ਰਵਾਨਗੀ ਦਿੱਤੀ। ਹਾਊਸ ਵਿਚ ਸ਼੍ਰੋਮਣੀ ਕਮੇਟੀ ਦੇ ੧੧੭ ਮੈਂਬਰਾਂ ਤੋਂ ਇਲਾਵਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ-ਗ੍ਰੰਥੀ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਮੌਜੂਦ ਸਨ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਪਤਿਤਪੁਣੇ ਤੇ ਨਸ਼ਿਆਂ ਦੇ ਹੜ੍ਹ ਵਿਚ ਵਹਿ ਰਹੇ ਨੌਜੁਆਨਾਂ ਨੂੰ ਵਾਪਸ ਮੋੜਨ ਦੀ ਭਰਪੂਰ ਆਸ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰਦੁਆਰਾ ਪ੍ਰਬੰਧ ਦੇ ਨਾਲ-ਨਾਲ ਸਿੱਖਿਆ ਦੇ ਪਸਾਰ ਦਾ ਕੰਮ ਵਿਸ਼ੇਸ਼ ਤੌਰ 'ਤੇ ਆਪਣੇ ਹੱਥ 'ਚ ਲਿਆ ਹੈ। ਸਤਿਕਾਰਯੋਗ ਮੈਂਬਰ ਸਾਹਿਬਾਨ ਦੇ ਯਤਨਾਂ ਅਤੇ ਪੰਜਾਬ ਸਰਕਾਰ ਦੇ ਸਹਿਯੋਗ ਨਾਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਕਾਸ਼ਨਾ ਦਾ ਹੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਿਲ ਜਾਣ ਨਾਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਪ੍ਰਕਾਸ਼ਤ ਕਰਨ ਲਈ ਵੱਡੇ ਪੱਧਰ 'ਤੇ ਆਫਸੈੱਟ ਮਸ਼ੀਨਾਂ ਖਰੀਦ ਕੀਤੀਆਂ ਜਾ ਰਹੀਆਂ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਦਾ ਵਿਸਥਾਰ ਕੀਤਾ ਜਾ ਰਿਹਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਜਥੇਦਾਰ ਸੁਖਦੇਵ ਸਿੰਘ ਭੌਰ ਵੱਲੋਂ ਪੇਸ਼ ਕੀਤਾ ਗਿਆ ਬਜ਼ਟ ਆਪ ਜੀ ਦੇ ਸਹਿਯੋਗ ਸਦਕਾ ਸ਼੍ਰੋਮਣੀ ਕਮੇਟੀ ਦੇ ਅਕਾਊਂਟਸ ਵਿਭਾਗ ਵੱਲੋਂ ਸੁਚੱਜੇ ਢੰਗ ਨਾਲ ਤਿਆਰ ਗਿਆ ਹੈ, ਜਿਸ ਦੀ ਆਪ ਜੀ ਨੇ ਪੰਥਕ ਰਿਵਾਇਤਾਂ ਅਨੁਸਾਰ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੱਤੀ ਹੈ। ਆਪ ਸਭ ਦਾ ਤਹਿ-ਦਿਲੋਂ ਧੰਨਵਾਦ। ਇਸ ਮੌਕੇ ਉਨ੍ਹਾਂ ਨੇ ਵੱਖ-ਵੱਖ ਮਤੇ ਹਾਊਸ ਵਿਚ ਪੇਸ਼ ਕੀਤੇ।

ਪੇਸ਼ ਕੀਤੇ ਮਤਿਆਂ ਦੀ ਹਾਊਸ 'ਚ ਮੌਜੂਦ ਮੈਂਬਰ ਸਾਹਿਬਾਨ ਨੇ ਜੈਕਾਰਿਆਂ ਦੀ ਗੂੰਜ 'ਚ ਪ੍ਰਵਾਨਗੀ ਦਿੱਤੀ। ਬਜਟ ਸਮਾਗਮ ਦੀ ਸਮਾਪਤੀ ਦੀ ਅਰਦਾਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ ਜੀ ਨੇ ਕੀਤੀ। ■

## ਪਿੰਡ ਸਮਾਲ ਖਾਂ, ਜ਼ਿਲ੍ਹਾ ਕੁਰੂਕਸ਼ੇਤਰ ਵਿਖੇ ਅੰਮ੍ਰਿਤ-ਸੰਚਾਰ

ਮੀਤ ਸਕੱਤਰ ਸ. ਕਿਰਪਾਲ ਸਿੰਘ ਸਿੱਖ ਮਿਸ਼ਨ ਹਰਿਆਣਾ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਪਿੰਡ ਸਮਾਲ ਖਾਂ ਵਿਚ ਗੁਰਦੁਆਰਾ ਪਤਾਲਪੁਰੀ ਸਾਹਿਬ, ਨੇੜੇ ਲਾਡਵਾ ਜ਼ਿਲ੍ਹਾ ਕੁਰੂਕਸ਼ੇਤਰ ਵਿਖੇ ਮਿਤੀ ੨੦-੩-੦੮ ਨੂੰ ਗੁਰਮਤਿ ਸਮਾਗਮ ਵਿਚ ਅੰਮ੍ਰਿਤ-ਸੰਚਾਰ ਕਰਵਾਇਆ ਗਿਆ, ਜਿਸ ਵਿਚ ੧੧੦ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਕਕਾਰਾਂ ਦੀ ਸੇਵਾ ਧਰਮ ਪ੍ਰਚਾਰ ਕਮੇਟੀ (ਹਰਿਆਣਾ ਸਿੱਖ ਮਿਸ਼ਨ ਕੁਰੂਕਸ਼ੇਤਰ) ਵੱਲੋਂ ਫ੍ਰੀ ਕੀਤੀ ਗਈ।

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਹਲਕਾ ਪਾਇਲ ਦੇ ਪਿੰਡਾਂ ਵਿਚ ਗੁਰਮਤਿ ਸਮਾਗਮ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆ ਰਹੇ ਗੁਰਤਾਗੱਦੀ ਦਿਵਸ ਨੂੰ ਸਮਰਪਿਤ ਗੁਰਮਤਿ ਸਮਾਗਮ ਜਥੇਦਾਰ ਭਰਪੂਰ ਸਿੰਘ ਜੀ ਖਾਲਸਾ ਮੈਂਬਰ ਧਰਮ ਪ੍ਰਚਾਰ ਕਮੇਟੀ ਦੇ ਸਹਿਯੋਗ ਨਾਲ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਕੀ ਦੇ ਵਹੀਰ ਵੱਲੋਂ ਜਥੇਦਾਰ ਹਰਪਾਲ ਸਿੰਘ ਜੀ ਜੱਲ੍ਹਾ ਮੈਂਬਰ ਜਰਨਲ ਕੌਂਸਲ ਸ਼੍ਰੋਮਣੀ ਅਕਾਲੀ ਦਲ ਦੇ ਉੱਦਮ ਨਾਲ ਅਤੇ ਹਲਕਾ ਪਾਇਲ ਦੇ ਅਕਾਲੀ ਦਲ ਦੇ ਵਰਕਰਾਂ ਦੇ ਸਹਿਯੋਗ ਨਾਲ ਪਿੰਡ ਜੱਲ੍ਹਾ ਨੂੰ ਕੇਂਦਰ ਬਣਾ ਕੇ ੫ ਫਰਵਰੀ ੨੦੦੮ ਨੂੰ ਸ਼ੁਰੂ ਕੀਤਾ ਗਿਆ, ਜਿਸ ਵਿਚ ਪ੍ਰਚਾਰਕ ਭਾਈ ਲਖਬੀਰ ਸਿੰਘ ਜੀ ਮੋਗਾ ਤੇ ਭਾਈ ਆਤਮਾ ਸਿੰਘ ਪ੍ਰਚਾਰਕ, ਭਾਈ ਅਮਰਜੀਤ ਸਿੰਘ ਜੀ 'ਅਣਖੀ' ਢਾਡੀ ਜਥਾ ਤੇ ਭਾਈ ਜੀਵਨ ਸਿੰਘ ਜੀ ਘਰਾਂਚੋਂ ਕਵੀਸ਼ਰੀ ਜਥਾ ਸ਼ਾਮ ਨੂੰ ਵਾਰਾਂ ਦੁਆਰਾ ਇਤਿਹਾਸ ਤੇ ਸਵੇਰੇ ਅੰਮ੍ਰਿਤਮਈ ਬਾਣੀ ਦੀ ਕਥਾ ਦੁਆਰਾ ਹਾਜ਼ਰੀ ਭਰਦੇ ਰਹੇ। ਭਾਈ ਰਣਜੀਤ ਸਿੰਘ ਹੋਰਾਂ ਨੇ ਵੱਖ-ਵੱਖ ਪਿੰਡਾਂ ਵਿਚ ਧਾਰਮਿਕ ਫਿਲਮਾਂ ਦਿਖਾਈਆਂ। ਗੁਰਮਤਿ ਸਮਾਗਮ ਪਿੰਡ ਜੱਲ੍ਹਾ, ਮਾਜਰੀ, ਗੋਬਿੰਦਪੁਰਾ, ਚੀਮਾਂ, ਦਾਊ ਮਾਜਰਾ, ਕਰੌਦੀਆਂ, ਅਲੂਣਾ ਤੋਲਾ, ਪੱਲ੍ਹਾ ਅਲੂਣਾ, ਅਲੂਣਾ ਮਿਆਨਾ, ਭਾਡੇਵਾਲ, ਘੁਡਾਣੀ ਖੁਰਦ ਅਤੇ ਅਫਜੁੱਲਾਪੁਰ ਵਿਚ ਕੀਤੇ ਗਏ। ਇਨ੍ਹਾਂ ਗੁਰਮਤਿ ਸਮਾਗਮਾਂ ਵਿਚ ਜਥੇਦਾਰ ਭਰਪੂਰ ਸਿੰਘ ਜੀ ਖਾਲਸਾ ਅਤੇ ਜਥੇਦਾਰ ਹਰਪਾਲ ਸਿੰਘ ਜੀ ਜੱਲ੍ਹਾ ਰੋਜ਼ਾਨਾ ਹਾਜ਼ਰੀਆਂ ਭਰਦੇ ਰਹੇ। ੧੩ ਫਰਵਰੀ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਪੰਜ ਪਿਆਰੇ ਸਾਹਿਬਾਨ ਨੇ ਪਹੁੰਚ ਕੇ ਅੰਮ੍ਰਿਤ-ਅਭਿਲਾਖੀਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ। ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਫ੍ਰੀ ਦਿੱਤੇ ਗਏ। ੧੩ ਫਰਵਰੀ ਨੂੰ ਸਜੇ ਦੀਵਾਨਾਂ ਵਿਚ ਸਿੰਘ ਸਾਹਿਬ ਜਥੇਦਾਰ ਬਲਵੰਤ ਸਿੰਘ ਜੀ ਨੰਦਗੜ੍ਹ ਤਖ਼ਤ ਸ੍ਰੀ ਦਮਦਮਾ ਸਾਹਿਬ ਨੇ ਆਪਣੇ ਵਿਚਾਰ ਸੰਗਤਾਂ ਨਾਲ ਸਾਂਝੇ ਕੀਤੇ। ਹੈੱਡ ਗ੍ਰੰਥੀ ਗਿਆਨੀ ਮਾਨ ਸਿੰਘ ਜੀ ਤਖ਼ਤ ਸ੍ਰੀ ਦਮਦਮਾ ਸਾਹਿਬ ਨੇ ਗੁਰਬਾਣੀ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ। ਜਥੇਦਾਰ ਭਰਪੂਰ ਸਿੰਘ ਜੀ ਖਾਲਸਾ ਨੇ ਵੀ ਗੁਰਮਤਿ ਵਿਚਾਰਾਂ ਕੀਤੀਆਂ। ਢਾਡੀ, ਕਵੀਸ਼ਰ ਤੇ ਪ੍ਰਚਾਰਕਾਂ ਨੇ ਵੀ ਗੁਰਮਤਿ ਵਿਚਾਰਾਂ ਕੀਤੀਆਂ। ਜਥੇਦਾਰ ਪ੍ਰਦੂਮਣ ਸਿੰਘ ਜੀ ਪਾਇਲ ਨੇ ਵੀ ਹਾਜ਼ਰੀ ਭਰੀ। ਜਥੇਦਾਰ ਹਰਪਾਲ ਸਿੰਘ ਜੱਲ੍ਹਾ ਨੇ ਸਿੰਘ ਸਾਹਿਬ ਜੀ ਦਾ, ਆਏ ਵਿਦਵਾਨਾਂ ਤੇ ਸੰਗਤਾਂ ਦਾ ਧੰਨਵਾਦ ਕੀਤਾ। ੫੮ ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ੭ ਛੋਟੇ ਬੱਚਿਆਂ ਨੂੰ ਅੰਮ੍ਰਿਤ ਦਾ ਚੂਲਾ ਛਕਾਇਆ ਗਿਆ।

## ਗੁ: ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ ਗੁਰਦੁਆਰਾ ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ ਤੋਂ ਪ੍ਰਾਪਤ ਰਿਪੋਰਟ ਅਨੁਸਾਰ ਮਿਤੀ ੭-੩-੦੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮੇਂ ੫੮ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ।

## ਗੁ:ਸ੍ਰੀ ਟਾਹਲੀਆਣਾ ਸਾਹਿਬ ਪਾ: ੧੦ਵੀਂ ਵਿਖੇ ਅੰਮ੍ਰਿਤ-ਸੰਚਾਰ

ਸ. ਹਰਜੀਤ ਸਿੰਘ ਮੈਨੇਜਰ ਗੁਰਦੁਆਰਾ ਸ੍ਰੀ ਟਾਹਲੀਆਣਾ ਸਾਹਿਬ ਪਾ: ੧੦ਵੀਂ

ਰਾਏਕੋਟ (ਲੁਧਿਆਣਾ) ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਇਸ ਗੁਰਦੁਆਰਾ ਸਾਹਿਬ ਵਿਖੇ ਸਾਲ ੨੦੦੭-੦੮ ਵਿਚ ੬੧੯ ਪ੍ਰਾਣੀ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਸਿੰਘ ਸਜੇ।

| ਮਿਤੀ | ਪ੍ਰਾਣੀ |
|---|---|
| ੧੭-੬-੦੭ | ੧੬੪ |
| ੧੫-੭-੦੭ | ੧੬੦ |
| ੨੮-੮-੦੭ | ੨੩ |
| ੨੬-੯-੦੭ | ੨੨ |
| ੨੬-੧੦-੦੭ | ੨੨ |
| ੨੩-੧੨-੦੭ | ੨੮ |
| ੩-੧-੦੮ | ੧੫ |
| ੧੩-੧-੦੮ | ੯੩ |
| ੨੨-੧-੦੮ | ੨੨ |
| ੨੧-੨-੦੮ | ੨੫ |
| ੨੧-੨-੦੮ | ੪੨ |

## ਸਬ-ਆਫਿਸ ਧਰਮ ਪ੍ਰਚਾਰ, ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਵੱਲੋਂ ਅੰਮ੍ਰਿਤ-ਸੰਚਾਰ

ਸ. ਭਰਪੂਰ ਸਿੰਘ ਇੰਚਾਰਜ ਸਬ-ਆਫਿਸ ਧਰਮ ਪ੍ਰਚਾਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੩ ਫਰਵਰੀ ੦੮ ਤੋਂ ੨੯ ਫਰਵਰੀ ੦੮ ਤਕ ਹੇਠ ਲਿਖੇ ਵੱਖ-ਵੱਖ ਅਸਥਾਨਾਂ 'ਤੇ ਅੰਮ੍ਰਿਤ-ਸੰਚਾਰ ਕੀਤਾ ਗਿਆ-

| ਮਿਤੀ | ਅਸਥਾਨ ਦਾ ਨਾਮ | ਪ੍ਰਾਣੀ |
|---|---|---|
| ੩-੨-੦੮ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਐਤਵਾਰ) | ੨੦ |
| ੫-੨-੦੮ | ਗੁਰਦੁਆਰਾ ਸਾਹਿਬ ਪਿੰਡ ਬਾਦੀਆਂ, ਜ਼ਿਲ੍ਹਾ ਮੁਕਤਸਰ | ੧੯੩ |
| ੭-੨-੦੮ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਮੱਸਿਆ) | ੭੬ |
| ੧੦-੨-੦੮ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਐਤਵਾਰ) | ੩੬ |
| ੧੦-੨-੦੮ | ਗੁ:ਸ਼ਹੀਦ ਬਾਬਾ ਦੀਪ ਸਿੰਘ ਜੀ, ਪਿੰਡ ਮੰਮੇਰਾ, ਜ਼ਿਲ੍ਹਾ ਸਿਰਸਾ | ੫੦ |
| ੧੧-੨-੦੮ | ਗੁ: ਨਰੈਣਸਰ ਆਸ਼ਰਮ ਪਿੰਡ ਸ਼ੇਖਾ, ਜ਼ਿਲ੍ਹਾ ਬਰਨਾਲਾ | ੫੬ |
| ੧੨-੨-੦੮ | ਗੁ: ਬਾਬਾ ਸੰਗਰਾਣਾ ਸਾਹਿਬ ਪਾ: ੬ ਪਿੰਡ ਚਮਿੰਡਾ, (ਲੁਧਿਆਣਾ) | ੩੧ |
| ੧੩-੨-੦੮ | ਗੁ: ਸਾਹਿਬ ਪਿੰਡ ਜੱਲ੍ਹਾ, ਜ਼ਿਲ੍ਹਾ ਲੁਧਿਆਣਾ | ੬੫ |
| ੧੪-੨-੦੮ | ਗੁ: ਜੰਡਸਰ ਸਾਹਿਬ ਪਾ: ੭, ਪਿੰਡ ਹਰਰਾਏਪੁਰ (ਬਠਿੰਡਾ) | ੨੫ |
| ੧੭-੨-੦੮ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਐਤਵਾਰ) | ੪੧ |
| ੧੮-੨-੦੮ | ਗੁ: ਸਾਹਿਬ ਪਿੰਡ ਤਿਊਣਾ, ਜ਼ਿਲ੍ਹਾ ਬਠਿੰਡਾ | ੬੦ |
| ੨੦-੨-੦੮ | ਗੁ: ਸਾਹਿਬ ਪਾ: ੯, ਪਿੰਡ ਸੰਘਰੇੜੀ, ਜ਼ਿਲ੍ਹਾ ਮਾਨਸਾ | ੭੦ |
| ੨੧-੨-੦੮ | ਗੁ: ਹਾਜੀ ਰਤਨ ਪਾ: ੧੦ ਬਠਿੰਡਾ | ੨੩ |
| ੨੧-੨-੦੮ | ਗੁ: ਸਾਹਿਬ ਪਿੰਡ ਲੁਹਾਰਾ, ਜ਼ਿਲ੍ਹਾ ਮੁਕਤਸਰ | ੧੦੦ |

| | | |
|---|---|---|
| ੨੨-੨-੦੮ | ਗੁ: ਸਾਹਿਬ ਪਿੰਡ ਸੁਖਣਾ ਅਬਲੂ, ਜ਼ਿਲ੍ਹਾ ਮੁਕਤਸਰ | ੩੧ |
| ੨੩-੨-੦੮ | ਗੁ: ਗੁਪਤਸਰ ਸਾਹਿਬ ਪਾ:੧੦, ਪਿੰਡ ਛੱਤੇਆਣਾ, ਜ਼ਿਲ੍ਹਾ ਮੁਕਤਸਰ | ੧੨੫ |
| ੨੪-੨-੦੮ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਐਤਵਾਰ) | ੩੦ |
| ੨੮-੨-੦੮ | ਗੁ: ਬਾਬਾ ਦਾਨ ਸਿੰਘ ਜੀ, ਪਿੰਡ ਦਾਨ ਸਿੰਘ ਵਾਲਾ (ਬਠਿੰਡਾ) | ੭੦ |
| ੨੯-੨-੦੮ | ਗੁ: ਸਾਹਿਬ ਪਿੰਡ ਭਾਈ ਕੀ ਪਸ਼ੌਰ, ਜ਼ਿਲ੍ਹਾ ਸੰਗਰੂਰ | ੧੦੧ |

## ਨਰਾਇਣਗੜ੍ਹ ਜ਼ਿਲ੍ਹਾ ਅੰਬਾਲਾ ਵਿਖੇ ਅੰਮ੍ਰਿਤ-ਸੰਚਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦ ਸਾਲਾ ਗੁਰਤਾਗੱਦੀ ਦਿਵਸ ਨੂੰ ਸਮਰਪਿਤ ਕੀਰਤਨ ਸਮਾਗਮ ਮਿਤੀ ੨੯-੩-੦੮ ਨੂੰ ਨਰਾਇਣਗੜ੍ਹ, ਜ਼ਿਲ੍ਹਾ ਅੰਬਾਲਾ ਵਿਖੇ ਕਰਵਾਇਆ ਗਿਆ। ਇਸ ਸਮਾਗਮ ਵਿਚ ਭਾਈ ਰਵਿੰਦਰ ਸਿੰਘ ਜੀ ਅਤੇ ਭਾਈ ਗਗਨਦੀਪ ਸਿੰਘ ਜੀ ਦੇ ਹਜ਼ੂਰੀ ਰਾਗੀ ਜਥੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਭਾਈ ਗੁਰਦਿੱਤ ਸਿੰਘ ਹਜ਼ੂਰੀ ਰਾਗੀ ਗੁਰਦੁਆਰਾ ਪੰਜੋਖਰਾ ਸਾਹਿਬ, ਭਾਈ ਤਰਲੋਕ ਸਿੰਘ ਹਜ਼ੂਰੀ ਰਾਗੀ ਗੁਰਦੁਆਰਾ ਨਾਢਾ ਸਾਹਿਬ, ਭਾਈ ਗੁਰਵਿੰਦਰ ਸਿੰਘ ਜੀ ਖਾਲਸਾ ਲੁਧਿਆਣੇ ਵਾਲੇ, ਬੀਬੀ ਮਨਜੀਤ ਕੌਰ ਮਾਛੀਵਾੜੇ ਵਾਲੇ ਬੀਬੀਆਂ ਦਾ ਢਾਡੀ ਜਥਾ ਅਤੇ ਬੀਬੀ ਗੁਰਦੀਪ ਕੌਰ, ਬੀਬੀ ਹਰਪ੍ਰੀਤ ਕੌਰ ਦੇ ਰਾਗੀ ਜਥੇ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ। ਇਸ ਸਮਾਗਮ ਵਿਚ ਵਿਸ਼ੇਸ਼ ਤੌਰ 'ਤੇ ਪੁੱਜੇ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ ਜੀ ਜਥੇਦਾਰ ਕੇਸਗੜ੍ਹ ਸਾਹਿਬ ਨੇ ਸੰਗਤਾਂ ਨੂੰ ਸੰਬੋਧਨ ਹੁੰਦੇ ਕਿਹਾ ਅੱਜ ਸੰਗਤਾਂ ਨੂੰ ਦੇਹਧਾਰੀ ਗੁਰੂ ਤੋਂ ਬਚਣ ਦੀ ਸਖ਼ਤ ਜ਼ਰੂਰਤ ਹੈ। ਕਿਉਂਕਿ ਸਾਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਹੋਇਆ ਹੈ। ਉਨ੍ਹਾਂ ਨੇ ਸੰਗਤਾਂ ਨੂੰ ਇਸ ੩੦੦ ਸਾਲਾ ਸਮਾਗਮ ਵਿਚ ਵੱਧ ਤੋਂ ਵੱਧ ਪ੍ਰਾਣੀਆਂ ਨੂੰ ਗੁਰੂ ਵਾਲੇ ਬਣਨ ਲਈ ਕਿਹਾ। ਇਸ ਸਮਾਗਮ ਵਿਚ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਜੀ ਨੇ ਸੰਗਤਾਂ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਚੁਣੀ ਹੋਈ ਕਮੇਟੀ ਹੈ। ਇਸ ਨੂੰ ਕੋਈ ਵੀ ਸਰਕਾਰ ਤੋੜ ਨਹੀਂ ਸਕਦੀ। ਸਮਗਮ ਨੂੰ ਸੰਬੋਧਨ ਕਰਦਿਆਂ ਮੀਤ ਸਕੱਤਰ ਕਿਰਪਾਲ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਰਿਆਣਾ ਵਿਚ ਚਲਾਈ ਜਾ ਰਹੀ ਧਰਮ ਪ੍ਰਚਾਰ ਦੀ ਲਹਿਰ ਦੇ ਤਹਿਤ ਉਲੀਕੇ ਗਏ ਪ੍ਰੋਗਰਾਮਾਂ ਤੋਂ ਸੰਗਤਾਂ ਨੂੰ ਜਾਣੂ ਕਰਵਾਇਆ। ਇਸ ਤੋਂ ਇਲਾਵਾ ਸ. ਬਲਦੇਵ ਸਿੰਘ ਜੀ ਕਾਇਮਪੁਰ ਮੈਂਬਰ ਸ਼੍ਰੋਮਣੀ ਕਮੇਟੀ ਨੇ ਸੰਗਤਾਂ ਨੂੰ ਵੱਧ ਤੋਂ ਵੱਧ ਅੰਮ੍ਰਿਤ ਛਕਣ ਬਾਰੇ ਪ੍ਰੇਰਿਤ ਕੀਤਾ। ਅਖੀਰ ਵਿਚ ਸ. ਨਰਿੰਦਰਪਾਲ ਸਿੰਘ ਜਨਰਲ ਸਕੱਤਰ ਸ਼੍ਰੋਮਣੀ ਅਕਾਲੀ ਦਲ ਬਾਦਲ ਨੇ ਸਮਾਗਮ ਵਿਚ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਮਿਤੀ ੩-੩-੦੮ ਨੂੰ ਅੰਮ੍ਰਿਤ-ਸੰਚਾਰ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ੭੫ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਕਕਾਰਾਂ ਦੀ ਸੇਵਾ ਧਰਮ ਪ੍ਰਚਾਰ ਕਮੇਟੀ ਹਰਿਆਣਾ ਸਿੱਖ ਮਿਸ਼ਨ ਕੁਰੂਕਸ਼ੇਤਰ ਵੱਲੋਂ ਫ੍ਰੀ ਕੀਤੀ ਗਈ। ■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੫-੨੦੦੮*